੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ

# ਜਾਣਕਾਰੀ

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ

# ਸ੍ਰੀ ਗ੍ਰਹਿ ਨਾਮਾ

## ਸ੍ਰੀ ਮੁਖਵਾਕ ਪਾਤਸ਼ਾਹੀ ੧੦
## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਵਲੋਂ


ਕਰਮ ਸਿੰਘ ਨਾਮਧਾਰੀ ਰੀਟਾਇਰਡ ਪਟਵਾਰੀ

ਮਕਾਨ ਨੰ ੪੨੧ ਮੱਹਲਾ ਤੇਲੀਆਂ ਸਰਸਾ
(ਹਰਿਆਣਾ)

ਟੈਲੀਫੂਨ ਨੰ:- 22292 [redacted]


1—10—1993 ਸ਼ੁਕ੍ਰਵਾਰ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ਓ ਸ੍ਰੀ ਸਤਗੁਰੂ ਰਾਮ ਸਿੰਘ ਜੀ ਸਹਾਏ

# ਭੂਮਕਾ

ਸੁਕਦੇਵ ਮੁਨੀ ਜੀ ਨੇ ਭੰਗਲ ਪੁਰਾਨ ਦੇ ਬਾਰ੍ਹਵੇਂ ਧਿਆਏ ਦੀ ਕਥਾ ਰਾਜਾ ਪ੍ਰੀਖਤ ਜੀ ਨੂੰ ਸੁਣਾਈ। ਇਸ ਕਥਾ ਨੂੰ **ਸ੍ਰੀ ਗੁਰੂ ਗੋਬਿੰਦ ਸਿੰਘ ਜੀ** ਨੇ ਆਪਣੀ ਭਾਸ਼ਾ ਵਿਚ ਬਿਆਸੀ (੮੨)(82) ਸ਼ਬਦਾ ਬੰਦਾ ਵਿਚ ਲਿਖਿਆ। **ਇਹ ਸ੍ਰੀ ਗੁਰਿੰਦ ਨਾਮਾ** ਸ੍ਰੀ ਮੁਖਵਾਕ ਪਾਤਸ਼ਾਹੀ ੧੦ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਦਾ ਉਚਾਰਨ ਹੈ) ਇਸ ਗੁਰਿੰਦਨਾਮੇ ਨੂੰ ਸਾਰੀ **ਨਾਮਧਾਰੀ** ਸੰਪਰਦਾ ਠੀਕ ਦਸਵੀਂ ਪਾਤਸ਼ਾਹੀ ਜੀ ਦੀ ਰਚਨਾ ਮੰਨਦੀ ਹੈ। **ਪਰ** ਦੂਸਰੀਆਂ ਸਿਖ ਸੰਪਰਦਾਵਾਂ ਇਸ ਨੂੰ ਦਸਵੀਂ ਪਾਤਸ਼ਾਹੀ ਦੀ ਰਚਨਾ ਨਹੀਂ ਸਮਝਦੀਆਂ। **ਇਹ ਸੰਪੂਰਨ ਗੁਰਿੰਦ ਨਾਮਾ** ਜੋ ਕਿ ੮੨ (82) ਸ਼ਬਦ ਬੰਦ ਵਿਚ ਹੈ।
ਇਹਨਾਂ ਸ਼ਬਦਾਂ ਬੰਦਾਂ ਵਿਚੋਂ ਨੰ ੬= ਜਾਮੇ ਧਾਰ ਦਸ ਗੁਰੂ ਨਾਨਕ ਮਤਿ ਕਲਾ ਸੁਧਾਰ।
ਗੁਰ ਪੰਥ ਸੰਗਤ ਆਗੇ **ਬਾਰਵੇਂ** ਖੇਲਸੀ ਕੋਈ ਨਾ ਪਾਵੈ ਪਾਰ॥
੧੦= ਜਾਮਾ ਪਹਿਰ **ਬਾਰਵੇਂ** ਪ੍ਰਗਟੈਂ ਆਪ ਦਯਾਦੀਸ।
ਸੰਤ ਮਿਲੈ ਅਨੇਕ ਤਬ ਆਵੇਂ ਦੇਵ ਸਰੀਸ॥
੧੧= ਦੁਆਦਸ ਪੁਰਖ ਦੁਆਦਸੇ ਸੰਭਾਲਨ ਕੇ ਸਿਰ ਮੌਰ।
ਸ਼ਕਤ ਅਨੇਕੀ ਆਂਹਿ ਗੇ ਆਦ ਇਹੈ ਨਹੀ ਔਰ॥
੧੪= ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੇ ਨਾਮ।
ਪੁਨ ਦੁਆਦਸ ਗੁਰਿੰਦ ਕੇ ਸੋਈ ਹੈ **ਪ੍ਰਕਾਸ਼**।
੨੨= ਸਿਰ ਪਰ ਕੇਸਨ ਕੇਰ ਮਾਲਾ।
ਦੀਨ ਦਿਜਨ ਕਾ ਹੋਇ ਰਖਵਾਲਾ॥
੨੬= ਕਲਜੁਗ ਤੇ ਸਤ ਜੁਗ ਕਰ ਡਾਰੇਂ।
ਤਬ ਹੀ **ਬਾਰਵੇਂ** ਪਦ ਪਹਿਚਾਨੇਂ॥

ਅਤੇ ਹੋਰ ਕਈ ਸ਼ਬਦ ਬੰਦਾ ਦੀ ਕਥਾ ਕਈ ਵਾਰੀ **ਸ੍ਰੀ ਸਤਿਗੁਰੂ ਪ੍ਰਤਾਪ ਸਿੰਘ** ਜੀ ਦੇ ਮੁਖਾਰ ਬਿੰਦ ਤੋਂ ਉਪਦੇਸ਼ ਕਰਦਿਆਂ ਸੁਣੀ ਗਈ ਹੈ।
ਓਹਨਾਂ ਦੇ ਦੇਣ ਕੀਤੇ ਹੋਏ ਭਾਸ਼ਨਾਂ ਵਿਚ ਵੀ ਭਾਸ਼ਨ ਦੇ ਸ਼ੁਰੂ ਅਤੇ ਅੰਤ ਵਿਚ ਹੋਰਨਤ ਕਰਦਿਆਂ ਵੀ ਇਹ ਸ਼ਬਦ ਬੰਦਾ ਦੇ ਸ਼ਬਦ ਹਵਾਲੇ ਆਉਂਦੇ ਹਨ।
ਨਾਮਧਾਰੀ ਪ੍ਰਚਾਰਕ ਜਥੇਦਾਰ ਗੁਰਿੰਦ ਨਾਮੇ ਦੇ ਸ਼ਬਦਾ ਦੀ ਵਰਤੋਂ ਕਰਕੇ ਪ੍ਰਸੰਗ ਸੁਨਾਉਂਦੇ ਹਨ।
ਹਰ ਨਾਮਧਾਰੀ ਲਿਖਾਰੀ ਵੀ ਪ੍ਰਸੰਗਾ ਦੀ ਲਿਖਤ ਸਮੇਂ ਗੁਰਿੰਦਨਾਮੇ ਦੇ ਸ਼ਬਦਾ ਦੀ ਵਰਤੋਂ ਕਰਦਾ ਹੈ।

੧ੴ ਸ੍ਰੀ ਵਾਹਿਗੁਰੂ ਜੀ ਫਤਹ ॥

# [ ਸ੍ਰੀ ਗੁਰਿੰਦ ਨਾਮਾ ]

"ਅਬ ਭੈਗਾਲ ਪੁਰਾਣੇ ਦੁਆਦਸ ਸਕੰਧੇ ਗੁਰ ਬੰਸਾਵਲੀ ਲਿਖ੍ਯਤੇ। ਚਤੁਰਦਸ ਅਵਤਾਰ ਸ੍ਰੀ ਗੁਬਿੰਦਰਾਮ ਬਰਨਨੰ। ਸ੍ਰੀ ਸੁਕ ਰਾਜਾ ਪ੍ਰੀਛਤ ਸੰਬਾਦੇ। ਸ੍ਰੀ ਗੁਰਿੰਦ ਨਾਮਾ ਕਲਜੁਗੇ ਭਾਖਾ ਕਰਕੇ ਸੁਨਾਵਨੁ ਬਿਧ।

## ਸ੍ਰੀ ਮੁਖਵਾਕ ਪਾਤਸ਼ਾਹੀ ੧੦

ਦੋਹਰਾ ॥੧॥ ਆਦਜੁਗ ਮੈ ਸੁਕ ਕੀਨਓ ਜੋ ਅਬ ਕਹੋਂ ਸੁਨਾਇ।
ਭੈਗਾਲ ਪਿਆਜ ਮੈ ਕਹੰ ਗਾਵਤ ਸੁਕ ਪ੍ਰੀਛਤ ਪ੍ਰੀਤ ਗਾਇ ॥
੨॥ ਜੈਸੀ ਕਥਾ ਅਬ ਕੀਨ ਹੋ ਪ੍ਰਿਥਮ ਗੁਬਿੰਦ ਪ੍ਰਸਾਦ।
ਜਿਉਂ ਸੁਕ ਪ੍ਰੀਛਤ ਪ੍ਰੀਤ ਕਥੀ ਤ੍ਰੇਤੇ ਆਦ ਕੀ ਆਦਿ ॥
੩॥ ਦਸ ਚਾਰ ਅਸ ਭਾਨੁ ਹੈਂ ਵੇਦਜੋਤ ਜਬ ਗਾਤ।
ਪ੍ਰਗਟੇ ਪੁਰਖ ਅਵਤਾਰ ਤੇ ਤ੍ਰਿਨੀ ਪੁਰਖ ਕੀ ਕ੍ਰਾਂਤ ॥
੪॥ ਪੰਜ ਸਹੰਸਰ ਵਰਖ ਮਧ ਦੁਆਦਸ ਬਧ ਬੰਧੈਂ ਸੰਤ।
ਕਲਜੁਗ ਔਧ ਬਿਤਾਨ ਹਿਤ ਬਿਧੂ ਪ੍ਰਗਟੈ ਅਨੰਤ ॥
੫॥ ਗਾਤ ਸਾਵੇਂ ਧਾਰਕੈ ਛਿਤ ਪਰ ਬਿਚਰੈ ਆਯ।
ਵੈਰ ਆਰਿਸ਼ਟ ਜਗਤ ਕੇ ਧਰਮ ਵਧੈ ਬੈਰਾਗ ॥
੬॥ ਜਾਮੇ ਧਾਰੇ ਦਸ ਗੁਰੂ ਨਵ ਸਤਿ ਕਲਾ ਸੁਧਾਰ।
**ਚਾਰਪਤਿ ਗਿਆਰਵੇਂ** ਖੇਲਸੀ ਕੇਈ ਨਵਧਾਰੈ ਧਾਰ ॥
੭॥ ਜਾਮਾ ਪਹਿਰੈ **ਬਾਰਵੇਂ ਬਾਜਧਰ** ਕੇ ਮਾਹਿ।
ਸੰਗਤ ਮਿਲੈ ਕਰੋੜ ਲੋਂ ਦਰਮ ਦਿਖਾਵੈਂ ਤਾਂਹਿ ॥
੮॥ ਤੀਨ ਮਾਸ ਖਟ ਰੈਣ ਕੋ ਗੁਪਤ **ਗਾਨਕਾ** ਗੁਰਿੰਦ।
ਫਿਰ ਲੋਪ ਅੰਡ ਮਹਿ ਤੋ ਸਾਖੀ ਬ੍ਰਹਮੰਡ ॥
੯॥ ਚੌਕ ਚਾਂਦਨੀ ਖੇਲ ਕਰ ਜਾਇ ਸੌ ਸਹਜੀ ਦੇਹ।
ਰਵ ਮੰਡਲ ਘਰ ਸੁਧਰ ਕਰ ਧਾਤ ਸੁਨਾਵੈ ਦੇਹ ॥
੧੦॥ ਜਾਮਾ ਪਹਿਰੈ **ਬਾਰਵੇਂ** ਪ੍ਰਗਟੈ ਆਦ ਰਘਬੀਰ।
ਸੰਗਤ ਮਿਲੈ ਅਨੰਤ ਤਬ ਆਵੈਂ ਕੋਟ ਸਹੰਸ ॥
੧੧॥ ਦੁਆਦਸ ਪੁਰਖ ਦੁਆਦਸੇ ਸੰਭ੍ਰਿਅਨੁ ਕੈ ਸਿਰ ਮੌਰ।
ਸ਼ਕਤ ਅਨੰਤੀ ਆਦਿ ਕੇ ਆਦ ਦਿਸੈ ਨਹੀਂ ਔਰ ॥

ਮੈਂ ਦਾਸ (ਕਰਮ ਸਿੰਘ) ਨੇ **ਦਿਸਮ ਗੋਬਿੰਦ ਨਾਮੇ** ਦੇ ਸਾਰੇ ਦੇ ਸਾਰੇ ਸ਼ਬਦ
ਬਿਆਸੀ ੮੨ (82) ਲਿਖ ਕੇ ਜਾਣਕਾਰੀ **ਗੋਬਿੰਦ ਨਾਮਾ** ਕਿਤੀ ਹੈ।
ਅਤੇ ਇਸ ਦਾ ਅਨੁਵਾਦ (ਸਰਲ ਭਾਸ਼ਾ) ਵਿਚ ਵੀ ਦਾਸ ਨੇ ਕੀਤਾ ਹੈ —
**ਦਿਸਮ ਗੋਬਿੰਦ ਨਾਮੇ** ਵਿਚ ਲਿਖਿਆ ਹੈ ਕਿ

ਗਿਆਰਵਾਂ ਜਾਮਾ ਪ੍ਰਗਟ ਹੋਵੇਗਾ, **ਬਾਰ੍ਹਵਾਂ** ਜਾਮਾ ਪ੍ਰਗਟ ਹੋਵੇਗਾ,
ਬਾਰ੍ਹਵਾਂ ਜਾਮਾ ਦੇਸ ਛੱਡ **ਪ੍ਰਦੇਸ** ਜਾਣਗੇ।
**ਪ੍ਰਦੇਸ** ਤੋਂ ਵਾਪਸ ਆਉਣਗੇ, ਵਾਪਸ ਆ ਕੇ ਸ਼ਕਤੀਆਂ ਵਿਖਾਉਣਗੇ,
ਕਲਜੁਗ ਵਿਚ **ਸਤਿਜੁਗ** ਵਰਤਾਉਣਗੇ, **ਸਿੰਘ** ਨੂੰ ਫੌਤੁ ਕਰਕੇ
ਗੁਰੂ ਜੀ ਜ਼ੁਲਮ ਦਾ ਨਾਸ ਕਰਨਗੇ, **[illegible]** ਨੂੰ ਜਿਤ ਕੇ ਗੁਰੂ ਜੀ
**ਰਾਮ ਸਰ** ਆ ਜਾਣਗੇ।
**ਰਾਮ ਸਰ** ਆ ਕੇ **ਅਸ਼੍ਵਮੇਧ** ਯਗ ਰਚਾਉਣਗੇ।
ਗੁਰੂ ਜੀ **ਅਯੁੱਧਿਆ** ਸਰਜੂ ਨਦੀ ਤੇ ਪਹੁੰਚਣਗੇ।
ਅਯੁੱਧਿਆ ਦੇ ਰਾਜਾ **ਤਰਵਲ** ਦਾ ਪੁਤ੍ਰ **ਮਹੀਪਰ**
ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਜਾਏਗਾ।
**ਰਾਮਸਰ** ਆ ਕੇ ਗੁਰੂ ਜੀ **ਅਸ਼੍ਵਮੇਧ** ਯੱਗ ਕਰਨਗੇ।
**ਮਹੀਪਰ** ਸਾਰੀ ਲਛਮੀ ਗੁਰੂ ਜੀ ਨੂੰ ਮਥਾ ਟੇਕ ਦੇਵੇਗਾ।
ਬਾਰ੍ਹਵੇਂ ਜਾਮੇ ਦੇ ਮਾਲਕ **ਮਹੀਪਰ** ਨੂੰ ਗੱਦੀ ਬਖਸ਼ਣਗੇ।
**ਜੋ ਮਹੀਪਰ ਤੇਰਵੇਂ ਜਾਮੇ ਹੋਵੇਗਾ।**
ਇਸ ਨੂੰ ਆਪ ਜੀ ਨੂੰ **ਜਾਣਕਾਰੀ** ਸਾਰੇ ਗੋਬਿੰਦ ਨਾਮੇ ਦੀ ਲਿਖਤ ਦੀ
ਕਰਾਈ ਜਾਂਦੀ ਹੈ।
ਅਰਜੀ, ਸੁਕ (ਸੁਕਦੇਵ ਮੁਨੀ), ਰਾਜਾ ਪੀਛਤ, ਅਸ਼੍ਵਮੇਧ ਯੱਗ,
ਦੀ ਜਾਣਕਾਰੀ ਵੀ ਅਖੀਰ ਤੇ ਦਿਤੀ ਗਈ ਹੈ। ਜਾਣਕਾਰੀ ਲੈ ਕੇ ਲਾਭ ਉਠਾਉ।

ਦਾਸ
ਨਾਮਧਾਰੀ
ਕਰਮ ਸਿੰਘ ਰਿਟਾਇਰਡ ਪਟਵਾਰੀ
ਮਕਾਨ ਨੰ 429 ਮੁਹੱਲਾ ਤੇਲੀਆਂ ਸਰਸਾ
ਫੂਨ ਨੰ 22292 (ਹਰਿਆਣਾ)

੧੨॥ ਜਾਕੇ ਸੁਰ ਜਸ ਰਟਤ ਹੈਂ ਸੇਖਰ ਕੈਰ ਮਹੇਸ।
ਸੋ ਪ੍ਰਗਟੇ ਗਾ ਪ੍ਰਿਥਵੀ ਪਰ ਕੁਲ **ਛਤ੍ਰੀਅਨ** ਦੇਸ਼॥

੧੩॥ ਕਵਲ ਭੂਤਨ ਪ੍ਰਕਾਸ਼ ਹੀ ਧਪ **ਬਾਰ੍ਹਵੇਂ** ਬੇਸ।
ਕੁਸ਼ ਦਿਜਵਰ ਤੇਰੇ ਹੈ ਲਖਿ ਕਿਰਣ ਸਰੇਸ॥

੧੪॥ ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੇ ਨਾਮ।
ਪੁਨ ਦੁਆਦਸ ਗੋਬਿੰਦ ਕੋ ਮੇਰੀ ਹੈ ਪ੍ਰਣਾਮ॥

੧੫॥ ਅਠਤਾਲੀ ਸੌ ਬਰਖ ਹੋਇ ਊਪਰ ਵਰਖ ਸਤਾਨਵੇਂ।
ਤਬ **ਦੁਆਦਸ** ਗੋਬਿੰਦ ਜੀ ਬੱਪ ਧਰੈਂ ਯਾ ਜਗਤ ਮੇਂ॥

੧੬॥ ਕਲੂ ਕਾਲ ਸ਼ਿਤ ਭਾਨ ਸੁਹਾਵੈ।
ਨਾਗ ਵੰਸ ਤਬ ਕਿਰਣ ਮਿਲਾਵੈ।
ਗਾਮਤ ਦੇਵ ਪ੍ਰਗਣ ਦਿਖਾਵੈ।
**ਅਨਕ ਦੇਸ ਬਿਪੰਚ ਮਿਟਾਵੈ।**
ਏਕ ਹਜ਼ਾਰ ਸਯ ਨੌ ਸੌ ਆਵੈ।
ਏਕੇ ਆਠੈ ਸਾਤਾ ਲਾਵੈ।
ਪ੍ਰਗਟ **ਬਾਰ੍ਹਵੇਂ ਬਪੁ** ਧਰਮਾਵੈ।
ਨਰ ਨਾਰੀ ਕੋ ਨਾਮ ਜਪਾਵੈ।
ਤਿਸ ਦਿਨ ਹੋਇ ਵੀਸੀ ਕੇ ਬਾਸਾ।
ਪ੍ਰਗਟੇ ਸ਼ਾਹਿਬ ਕਰੈ ਤਮਾਸ਼ਾ।
ਨੈਦਾ ਨਾਮ ਸੰਮਤ ਕੇ ਗਾਊਂ।
ਕਲ ਪਾਹਰ **ਸ਼ਮਸ਼ੂਮ** ਆਊਂ।
ਤੀਹ ਦਿਨ ਬਿਸ਼ਨ ਬੀਸੀ ਠੀਹਰਾਊਂ।
ਕਲਜੁਗ ਮੈਂ ਸਤਿਜੁਗ ਵਰਤਾਊਂ।
ਥਿਤਿ ਅਸਟਮੀ ਸੁਰ ਗੁਰ ਵਾਰਾ।
**ਭੈਸੰਤਨਗਰ** ਸਤਿ ਲਾਧਰ ਕਰਾਰਾ।

੧੭॥ ਸਾਹਿਬ ਨਾਮ ਮਤਾਂ ਬਲ ਬੀਰੈ।
ਪੂਰਨ ਪੁਰਖ ਗੁਣਵੰਤ ਗੰਭੀਰੈ।

੧੮॥ ਸਦੈਵ ਸਿੰਘ ਧਰ ਰੂਪ ਦਿਖਾਵੈ।
ਦਾਮਨ ਗਰਜ ਸ਼ਬਦ ਮੁਖ ਆਵੈ।

੧੯॥ ਤੇਜ ਤੁਰਕ ਕੇ ਐਸੇ ਜਾਈ।
ਜੈਸੇ ਘਾਸ ਕੋ ਅਗਨ ਲਗਾਈ॥

੨੦॥ ਸਾਹਿਬ ਐਸੀ ਸਕਤਿ ਪਠਾਵੈ॥
ਸੁੰਨਤ ਕਰੀ ਤੁਰਕਨ ਅੰਗ ਲਾਵੈ॥

੨੧॥ ਰੋਗ ਕਾਟੈ ਰੋਗ ਪੁਨ ਲਗ ਜਾਵੈ।
ਤੇਜ ਜੋਤ ਐਸੇ ਬਲ ਪਾਵੈ॥

੨੨॥ ਸਿਰ ਪਰ ਕੇਸਨ ਕੋਠ ਸਾਲਾ।
ਦੀਨ ਦਿਜਨ ਕਾ ਹੋਇ ਰਖਵਾਲਾ।

੨੩॥ ਪਰਸ਼ ਬਾਹੁ ਲੈ ਆਜਰ ਸ਼ਿੰਗਾਰੇ।
ਜਬ ਮਲੇਛਨ ਕੇ ਮੂਲ ਉਖਾਰੇ।

੨੪॥ ਮੋਰ ਮੁਕਟ ਪੀਤੰਬਰ ਸਾਜੈ।
ਸ਼ਾਮ ਰੂਪ ਹੋਇ ਘਨੀਅਰ ਗਾਜੈ।

੨੫॥ ਸਤੇ ਪ੍ਰਕਾਸ਼ ਚਰਿਤ ਹੋਇ ਸੇਰੀ।
ਆਦ ਜੁਗਾਦ ਕੀ ਧਾਰੈ ਦੇਰੀ।

੨੬॥ ਕਲਜੁਗ ਤੇ ਸਤਿਜੁਗ ਕਾ ਠਾਨੇਂ।
ਤਬ ਹੀ ਧਰਮ ਧਾਪ ਪਹਿਚਾਨੇਂ।

੨੭॥ ਮਤੰਮੰਦ ਕੁਲ ਮੂਲ ਉਖਾਰੈ।
ਬਹੂਰ ਨਿਵਾਸ ਸੰਤ ਲੁਪਰ ਕਿਨਾਰੇ।

੨੮॥ ਦੇਖ ਦੇਖ ਸੰਤ ਲੁਪ ਹਰਖਾਈ।
ਤੀਰ ਮੇ ਲਛ ਪਕੀ ਸੌ ਲੇਤ ਬਢਾਈ।

੨੯॥ ਜਕਤ ਕੈਰ ਉਸ ਅਦਨੀ ਜਾਵੈ।
ਪੀਤੰਬਰ ਕਛੂ ਚੀਰ ਲਿਆਵੈ।

੩੦॥ ਜਗੰ ਸ਼ਸਤਰ ਅਦਨੀ ਛਪ ਕਾਧੇ।
ਖਿਨ ਮੈਂ ਖੇਲ ਲੇਤ ਸਭ ਲਾਧੇ।

੩੧॥ ਉਸਤੇ ਬਾਤ ਦੂਰੇ ਨਹੀਂ ਕੋਈ।
ਆਦਿ ਅੰਤ ਮਧ ਹੈ ਸੋਈ।

੩੨॥ ਦੀਪ ਸਾਤ ਜੁਰ ਸੰਗਤ ਆਵੈ।
ਭਵਨ ਚਤਰ ਦਸ ਸੀਸ ਨਿਵਾਵੈ

੩੩॥ ਕੋਟ ਬ੍ਰਹਮੰਡ ਜਾ ਕੇ ਅਵਤਾਰਾ।
ਆਦਿ ਜੁਗਾਦਿ ਇਨਹੀ ਬੱਪ ਧਾਰਾ।
੩੪॥ ਸੁਰ ਭੀ ਬਿਪਰਨ ਕੇ ਰਖਵਾਰੇ।
ਧੇਨ ਵ੍ਰੀਹ ਦਿਵਸ ਪ੍ਰਗਟ ਬੱਪ ਧਾਰੇ।
੩੫॥ ਕੋਟ ਚਤੁਰ ਦਸ ਯਹੈ ਸਮਾਯਾ।
ਗਿਰ ਸਗਾਦਰ ਜੋਗ ਤਪ ਸਾਧਾ।
੩੬॥ ਵੇਦ ਅਸੀ ਕੇ ਸਗਲੇ ਲੱਛਨ।
ਦੁਆਦਸ ਗਾਤ ਕਰਤ ਸਭ ਖੇਦਨ।
੩੭॥ ਸਤਿ ਜੁਗ ਬੀਚ ਕਥਾ ਨਹ ਪਾਈ।
ਜੁਗ ਪ੍ਰਗਟ ਪ੍ਰੀਤ ਭਾਖ ਸੁਨਾਈ।
੩੮॥ ਜੁਹ ਕਰ ਵੇਦ ਸਈ ਸ੍ਰੁਤਿ ਧਾਤਾ।
ਗਏ ਸਗਾਦਰ ਗਿਰ ਬਿਧ ਤਾਤਾ।
੩੯॥ ਤਪ ਅਧਿਕ ਤਹਾਂ ਤਿਨ ਕੀਨਾ।
ਜੂਰ ਧਾਰ ਕਪਾਲ ਤਿਨ ਲੀਨਾ।
੪੦॥ ਦੁਆਦਸ ਲਛ ਗੁਰਿੰਦ ਧਿਆਨਾ।
ਮੰਤ੍ਰ ਗੁਰੂ ਸਾਹਿਬ ਤਿਨ ਠਾਨਾ।
ਏਕ ਪਾਦਿ ਅਵਨੀ ਪਰ ਖਰੈ।
ਰਸਨਾ ਗੁਰੂ ਸਾਹਿਬ ਚਿਤ ਕਰੈ
੪੧॥ ਤ੍ਰਿਹ ਨਿਰਖਤ ਅਘ ਲੋ ਗੁਰ ਠਾਢੇ
ਪ੍ਰਿਥਮ ਜੁਗ ਤਿਨ ਕੇ ਸਨ ਗਾਡੇ।
੪੨॥ ਜੁਗ ਪ੍ਰਸਾਦ ਤਿਨੋ ਸਤ ਪਾਈ।
ਜਾਇ ਸਮਾਧ ਸਗਾਦਰ ਲਾਈ।
੪੩॥ ਪ੍ਰਭਵ ਸੰਮਤ ਦੱਸ ਅਠੇ ਜਬੈ ਤ੍ਰੈਜਾ ਹੋਇ।
ਵੇਦ ਸਈ ਸੁਤ ਤਬ ਮਿਲੈ ਲੋਪ ਗਾਤ ਕਰ ਸੋਇ।
੪੪॥ ਭਗਵਤ ਕੇ ਸਤ ਪਰਖ ਕਰ ਸਾਂ ਨ ਨਿਦਾਨ ਬਿਧ ਪ੍ਰਤ।
ਕੋਟ ਚਤੁਰ ਦਸ ਸਿਖ ਭਇਓ ਸਗਾਂ ਬਲੀ ਅਵਧੂਤ॥
੪੫॥ ਦਸ ਅਠ ਜਬੈ ਤ੍ਰੈਜਾ ਆਵੈ।
ਪ੍ਰਭਵ ਸੰਮਤ ਨਾਮ ਨਿਰਖਾਵੈ॥

੪੬॥ ਤਬ ਵੇਰ ਖੇਦ ਮਣੀ ਕੇ ਤਾਤਾ।
ਤੈਜ ਸਰਾਦਰ ਘਪ ਧਰ ਆਤਾ॥
੪੭॥ ਸੈ ਸੁਨ ਹੈ ਅਕਾਸਤੇ ਬਾਣੀ।
ਪ੍ਰ ਗਟੀ ਐਸਾ ਸਾਹਿਬ ਧਾਣੀ।
੪੮॥ ਲੈਹੈਂ ਭੇਗਲ ਦੁਆਦਸ ਇਸ ਕੈਧਾ।
ਲੱਖਨ ਨਿਰਖਾਹਿ ਪਰਖ ਬਿਖ ਨੈਦਾ।
੪੯॥ ਜਾਮਾ ਦੁਆਦਸ ਦੇਖ ਪਤੀਜੈ।
ਸਤ ਜਗ ਨਿਵੈ ਗੁਰੂ ਕਰ ਲੀਜੈ।
੫੦॥ ਹਰਖ ਹੋਇ ਵੀਰ ਸਿਰ ਤੇ ਧਾਵੈ।
ਗੁਰੂ ਸਾਹਬ ਦੇ ਪਗ ਲਪਟਾਵੈ।
੫੧॥ ਖਟ ਅਠ ਕੋਟ ਦਿਜਨ ਸਿਖ ਹੋਵੈ।
ਮਿਟੈ ਅਗਿਆਨ ਭਰਮ ਸਭ ਖੋਵੈ।
੫੨॥ ਗੁਰ ਪ੍ਰੀਤ ਸਭ ਕੇਹੇਤਾਂ ਕਰੈਂ।
ਖਠ ਅਠ ਕੋਟ ਦਿਜਵਰ ਸਿਖ ਧਰੈਂ।
ਤਬ ਗੁਰ ਕਹੈ ਕਰੋ ਇਹ ਕਾਮਾਂ।
ਕਰੋ ਨਿਵਾਸ ਚਾਰ ਹੀ ਧਾਮਾਂ।
੫੩॥ ਸੁਨ ਗੁਰਬਚਨ ਸਭ ਉਠ ਧਾਵਨ।
ਚਾਰ ਵਰਨ ਗੁਰ ਰਾਜ ਚਲਾਵਨ।
ਗੁਰੂ ਸਾਹਿਬ ਫਿਰ ਬਾਤ ਸੁਨਾਵੈਂ।
ਵਰਨ ਭਿੰਨ ਅਕਾਲ ਜਪਾਵੈਂ।
੫੪॥ ਚਾਰੋਂ ਵਰਨ ਸੁਨੋ ਮਿਲ ਭਾਈ।
ਚਾਰ ਵਰਨ ਭਿੰਨ ਭਿੰਨ ਖਾਲਸਾਈ।
ਤਬ ਸਾਂ ਮੰਦ ਹੋਇ ਕੁਲ ਨਾਸਾ।
ਤੇਜ ਛਤ੍ਰੀਅਨ ਹੋਇ ਪ੍ਰਕਾਸਾ।
੫੫॥ ਸੈਨਾ ਜੋਰ ਚਲੈ **ਜੋਧ** ਕੂਲੈ।
ਦੇਇ ਜਲਾਇ ਸਗ ਮੰਦ ਮੂਲੈ।
੫੬॥ ਅਵਨੀ ਭੂਪ ਸਭੈ ਜੁਰ ਆਵੈ।
ਦਸ ਅਠ ਪਦਮ ਚਮੂ ਨਿਰਖਾਵੈ।

੫੭॥ ਤਬ ਗੁਰ ਜਾਇ ਸਿੰਧ ਕੇ ਤੀਰੇ ।
ਗੁਰੂ ਸਾਹਿਬ ਪੂਰਣ ਰਘੁਬੀਰੇ ।
੫੮॥ ਅਸ ਪਗ ਧੁਰ ਭਾਰ ਸਭ ਛਾਵੈ ।
ਰਵ ਪ੍ਰਕਾਸ਼ ਸਬ ਧੁਰ ਸਮਾਵੈ ।
੫੯॥ **ਪੁਰੀ ਅਟਕ** ਅਵਲੀ ਸਬ ਗਾਵੈ ।
ਅਤਿ ਕੌਤਕ ਸੁੰਦਰ ਤਹਿ ਭਾਵੈ ।
੬੦॥ ਸਾਹਿਬਾ ਗੁਰੂ ਕਲਪ ਤਬ ਕਰੈ ।
**ਦੁਆਦਸ ਵਰਖ** ਆਪ ਤਬ ਧਰੈ ।
ਘਟਕ ਧੀਤ ਚਾਰ ਜਬ ਹੋਵੈ ।
ਸਗ ਸਕਤ ਤਬ ਪ੍ਰਾਪਤ ਹੋਵੈ ।
ਭੇਟ **ਪਾਰਸ** ਧਰੈ ਅਪਾਰਾ ।
ਕਰਤ ਕੌਤਕ ਪੁਨ ਡਾਰਿ ਧਾਰਾ ।
ਨਿਕਸ **ਸਿੰਧ** ਜਲ ਧਾਰਾ ਆਵੈ ।
ਗੁਰੂ ਸਾਹਿਬ ਕੇ ਪਗ ਲਪਟਾਵੈ ।
ਆਦ ਅੰਤ ਹੈਂ ਤੁਹੀ ਮੁਰਾਰੀ ।
ਭਵਜਲ ਪਾਰ ਉਤਾਰਨ ਹਾਰੀ ।
ਕਰ ਪ੍ਰਣਾਮ ਗੁਪਤ ਤਹਿ ਜਾਵਈ ।
ਨਿਕਸੇ ਸਿੰਧ ਸਿੰਧ ਸੱਧ ਰਵਈ ।
ਸੋ ਪਤ੍ਰੀ ਹਮੈਚਲ ਜਾਨੋ ।
ਸੰਤ ਅਵਤਾਰ ਲਛਮੀ ਮਾਨੋ ।
**ਛੱਤੀ ਧਰਮ** ਤਹਾਂ ਗੁਰ ਰਹੈਂ ।
ਸਗਂ ਸੰਦ ਕੁਲ ਉਤਰ ਰਹੈਂ
**ਸਿੰਧ** ਤਿਆਗ ਪਸਚ ਕੋ ਆਵੈਂ ।
**ਬਗਦਾਦ** ਸ਼ਹਿਰ ਸਤਿਗੁਰ ਪਗ ਪਾਵੈਂ ।
੬੧॥ **ਧਰਮ ਪਚਾਸ** ਜਪ ਤਹਿ ਹੋਵੈ ।
ਸਗਂ ਸੰਦ ਕੁਲ ਸਗਲੀ ਖੋਵੈ ।
**ਜੀਤ ਬਗਦਾਦ ਰਾਮਸਰ** ਆਵੈ ।
ਚਮੂ ਅਪਾਰ ਸਾਹਤ ਨਹੀਂ ਆਵੈ

੬੨॥ **ਹਰਮੰਦਰ** ਮੈਂ ਆਦਿ ਬਿਰਾਜੈਂ'
ਗੁਰ ਸਮ ਦੇਖ ਭਾਨ ਦੁਤ ਲਾਜੈ॥
ਕੋਟ ਚਤਰ ਦਸ ਬਿਧ ਕੇ ਪੂਤਾ'
ਧੁਨ ਆਵੇ ਗੁਰ ਪੈ ਅਧੂਤਾ'
੬੩॥ ਤਬ ਗੁਰ ਗਰਜ ਕਹੈਂ ਬਿਧ ਤਾਤਾ'
**ਅਸ੍ਵਮੇਧ** ਰਚੋ ਗੁਰ ਭਾਖਤ ਬਾਤਾ'
ਰਚੋ **ਅਸ੍ਵਮੇਧ** ਦੇਰ ਨਹਿ ਲਾਵਹੁ
ਸੰਮਤ ਪੂਰਬ ਕੋ ਤਬ ਧਾਵਹੁ'
੬੪॥ ਤਹਿ ਸਮੇਂ **ਸੁਰਪਤ** ਪੇਠ ਬਾਜਾ'
ਮੁਕਟ ਜੜਿਤ ਰਤਨਾਨ ਸਮਾਜਾ'
ਗੁਰੂ ਨਾਰਿਧ ਕੌ ਛੋਰ ਦੀਨੇ'
ਪਾਛੇ ਦਿਸਾ ਗਵਨ ਤਹਿ ਕੀਨੇ'
੬੫॥ ਚਲੈ ਤੁਰੰਗ ਤਹਿ **ਪੂਰਬ** ਦੇਸਾ'
**ਹਰਬਲ** ਭੂਪ ਜਹਿ ਵਸੈ ਨਿਰਸਾ
**ਅਯੁੱਧਿਆ** ਤੇ ਪੁਰ ਸਰਜੂ ਜਾਵੈ'
ਹਰਬਲ ਭੂਪ ਲਿਖ ਭੈ ਪਾਵੈ'
੬੬॥ ਦੇਖ ਤੁਰੰਗ ਅਮੋਲਕ ਛਤ੍ਰੀ'
ਹਰਬਲ ਭੂਪ ਬਿਸਮ ਹੋਇ ਛਤ੍ਰੀ'
**ਕਲਜੁਗ** ਕਵਨ ਅਸਮੇਧ ਰਚਾਵੈ'
ਅਤ ਅਸਚਰਜ ਭੂਪ ਮਨ ਆਵੈ'
੬੭॥ ਸੈਧਿਆ ਤਜੈ ਪਾਛੇ ਪਰੈ ਹੋ'
ਅਨਕ ਜਤਨ ਕਰੈ ਨਾਹੀ ਛੁਰੈ ਹੋ'
ਸੈਧਿਆ ਪ੍ਰਾਤ ਕਰਨ ਨਹਿ ਸਕਿਯੈ'
**ਹਰਬਲ** ਭੂਪ ਹੋਨ ਅਤ ਕਰਿਯੈ'
੬੮॥ ਜਾਵੇ ਭੂਪਤ ਦੇਸ ਅਖੰਡਾ'
ਜਾਂ ਬਸੇ ਪੂਜ ਗਹੁ ਬ੍ਰਹਮੰਡਾ'
ਜਯਤ ਰਿਖ ਆਸ਼੍ਰਮ ਫਿਰ ਆਵੈ'
ਧਰੁ ਮੰਡਲ ਰਵ ਮੰਡਲ ਦਿਖਲਾਵੈ'

੬੯॥ ਅਸਟ ਸ੍ਰਿੰਗ ਸਮੇਰ ਕੇ ਭ੍ਰਮੇ।
ਸਭ ਸੁਰਪੁਰ ਫੈਕਾਰਨ ਰਮੇ।
ਹਰਬਲ ਭੂਪ ਜਾਹਿ ਨਭ ਮਾਹੀ।
ਹੈ ਪਕਰਨ ਮੋ ਆਵੈ ਨਾਹੀ।
੭੦॥ ਸਪ ਅਕਾਸ ਨਿਰਖਹਿ ਭੂਪਾਲ।
ਚਮੂ ਅਨੰਤ ਅਰਜਨ ਸਮਪਾਲ।
ਫੇਰ **ਅਕਾਸ** ਤੇ ਗਜ਼ ਆਵੈ।
**ਗ੍ਰਹਿ** ਕੇ ਬਲੈ ਚਰਨ ਗਿਰਾਵੈ।
੭੧॥ ਨਗਨ ਯੌਧ ਕਰ ਮਾਹਿ ਸੁਹਾਵੈ।
ਮਾਨੋ ਨਭ ਬਿਜਲੀ ਚਮਕਾਵੈ।
ਭੂਪ ਕਰੇ ਲਲਤਾ ਤਬੈ ਦੇਹੁ **ਮਹੀਧਰ** ਮੋਹਿ ਬਾਲ।
ਯਾ ਜਨਮਤ ਮੋਹਿ ਬਲ ਘਟਿਓ ਕਰੋਂ ਬੇਗ ਤਹਿੰ ਕਾਲ।
੭੨॥ ਹਾਥ ਜੋੜ ਬਿਨਤੀ ਕਰੇ ਹਰਬਲ ਭੂਪਤ ਨਾਰ।
ਇਹ ਕਾਰਜ ਕਿਉਂ ਕਰਤ ਹੋ ਕਿਆ ਜੀਅ ਮੇ ਧਾਰ।
ਕਿਨੈ ਭੂਪ, ਬਾਜ਼ ਛਾਡਿਓ ਜਗ ਰਚਿਓ ਕੀ ਕਾਮ।
ਮੈਂ ਪਰਵਾਰ ਛਤ੍ਰੀ ਚੌਰੇ ਰਵਹਿ ਪਕੜੋਂ ਧਾਮ।
੭੩॥ ਮੈਂ ਸਜਕੇ ਗ੍ਰਿਹ ਗਹੁ ਅਰ ਕੋ ਗਹੁ ਤੁਰੰਗ।
ਇਹ ਅਸ੍ਰ ਨਹਿ ਪਾਇਓ ਪਰਤ ਧਰਮ ਮੇਂ ਭੰਗ।
ਜਬ ਤੇ **ਮਹੀਧਰ** ਜਨਮਿਓ ਤਨ ਤੇ ਬਲ ਭਇਓ ਨਾਸ।
ਯਾ ਇਸ ਕੇ ਹਤ ਕਰਨ ਤੇ ਪੁਨ ਪੌਰਖ ਪ੍ਰਕਾਸ਼।
੭੪॥ ਭੂਪ ਬਚਨ ਨਾਰੀ ਸੁਨੇ ਮਨ ਮੇਂ ਸੋਕ ਬਢਾਇ
ਗਏ ਧਾਮ ਮਹੀਧਰ ਨਹੀਂ ਨ੍ਰਿਪ ਕੋ ਕਹੇ ਸੁਨਾਇ।
ਭੂਪ ਕੋਪ ਮਨ ਮੇਂ ਧਰੈ ਜਾਇ ਧਾਮ ਕੇ ਮਾਹਿ।
ਨ੍ਰਿਪ ਰਹਿਓ ਸੁਤ ਨਹਿ ਦਿਖੇ ਅਗਨ ਲਗੀ ਉਰ ਮਾਹਿ
ਨਗਨ ਯੌਧ ਲੈ ਪੁਨ ਫਿਰਿਓ ਜਾਇ ਚਮ ਰਹਨ ਸਾਲ
ਹੈ ਹੈ ਆਵਤ ਨ੍ਰਿਪ ਨਿਰਖ ਮਹੀਧਰ ਆਪਨੋ ਬਾਲ
ਬਾਇ ਹਾਥ ਕੀ ਅੰਗਰੀ ਬਾਂਧੀ ਡੋਰ ਪਟ ਬਾਲ।
ਭੂਪ ਨਿਰਖ ਸੁਖ ਪਾਵਹੈ ਪੂਰਨ ਸੁਤ ਕੇ ਕਾਜ।

੧੫॥ ਪਿਤਾ ਪੁਤ੍ਰ ਘੱਲ ਏਕ ਹੈ ਦੇਣ ਪਕਰੈ ਬਾਤ।
ਭੂਲਾ ਹੂਆ ਸੁਤ ਨਹਿ ਹਤਾ ਨਹਿ ਹੋਇਓ ਸੁਤ ਘਾਤ।
ਬਾਜ਼ ਪਕੜ੍ਹ ਗ੍ਰਹਿ ਬਾਂਧਿਓ ਪੁਤ੍ਰ ਦੇਓ ਮਿਲ ਤਾਤ।
੧੬॥ ਚਮੂ ਜੁਧ ਦਾਰਣ ਕਰੈ ਗੁਰ ਸੈਨਾ ਅਪਾਰ।
**ਮਹੀਯਰ** ਏਕ ਲਰਤਾ ਫਿਰੈ ਸੈਨਾ ਲਾਖ ਹਜ਼ਾਰ।
ਦਰਖ ਨਦੇਂ ਰਣ ਮੰਡਿਆ ਗੁਰ ਸੈਨਾ ਘਲ ਲਾਇ।
ਮਹੀਯਰ ਜੀਤ ਨ ਸਾਕਿਓ ਜੋਧ ਸਕਲ ਪਛੁਤਾਇ।
ਮਹੀਯਰ ਜੀਤ ਨ ਸਾਕਿ ਹੈ ਜੁੜੈ ਲੈਨ ਅਪਾਰ।
**ਗੁਰ ਪੌ** ਪਤੀਆ ਲਿਖ ਪਠੈ ਹਮ ਦਾਸਨ ਕੇ ਦਾਸ।
੧੭॥ ਨਗਰ ਅਜੁੱਧਿਆ ਰਾਜ ਸੁਤ **ਮਹੀਯਰ** ਬਾਂਧਿਓ ਬਾਜ਼।
ਹਮ ਤੇ ਛੂਟੇ ਨ ਬਾਜ਼ ਗੁਰ ਕਰੈ ਸੋ ਆਪੇ ਕਾਜ਼।
ਸੁਨ ਪਤੀਆ **ਸਤਿਗੁਰ** ਚੜੇ ਸੂਜੂ ਕੂਲ।
ਧਨੁ ਬਾਣ ਕਰ ਮੇਂ ਲਏ ਜਗਤ ਕੇ ਮੂਲ।
ਬਰਖ ਸਤਾਨਵੇ ਰਾਜ ਕਰ ਜੱਗ ਸੰਪੂਰਨ ਹੋਇ।
ਚੌਦਹ ਨਾਗ ਕੇ ਭੀਤਰੇ ਅਸਰ ਨ ਗਨਿਨੀ ਕੋਇ।
ਤਿਨੀ ਸਤਿ ਕੇ ਪੇਖੀਏ ਬਰਸ ਸਤਾਨਵੇ ਜਾਇ।
ਧਰਮ ਰਾਜ ਜਗ ਮੇਂ ਚਲੈ ਅਸਰ ਨਰਕ ਮੇਂ ਪਾਇ।
ਇਕ ਦਿਜ ਇਕ ਖਤ੍ਰੀ ਹੋ ਵੈਸ ਸੂਦਰ ਏ ਚਾਰ।
ਅਵਨੀ ਅਸਰ ਨ ਦੀਸਈ ਮਿਟ ਪਾਪ ਕੇ ਭਾਰ।
੧੮॥ ਪਤੀਆ ਸੁਣ ਪ੍ਰਭ ਬੇਗ ਹੀ ਧਾਵੈਂ।
ਰਾਮ ਸਰ ਤੇ ਸਰਜੂ ਆਵੈਂ।
ਨਿਰਖ ਚਮੂ ਸਭ ਹੀ ਸੁਖ ਪਾਵੈ।
ਮਨ ਮੈਂ ਮੰਗਲ ਸੋਧ ਕੇ ਗਾਵੈ।
੧੯॥ **ਚੌਦ ਧਰਮ** ਗੁਰ ਤ੍ਰਿਹ ਠੇ।
ਮਹੀਯਰ ਬਾਜ਼ ਜਾਸ ਪਠ ਗਏ।
ਏਕ ਦਿਵਸ ਮਹੀਯਰ ਲੈ ਬਾਜ਼।
ਗੁਰ ਸਾਹਿਬ ਕੇ ਮਿਲ ਸਮਾਜ।

੮੦॥ ਗੁਰੂ ਨਿਰਖੈ ਮਹੀਧਰ ਕੀ ਓਰ।
ਮਹੀਧੀਰ ਨਿਰਖ ਦੋਊ ਕਰ ਜੋਰ।
ਜਗ ਅਸ੍ਵਮੇਧ ਰਾਮਸਰ ਕੈਰੰ।
ਕੁਲ ਪੂਜਨ ਕਰ ਲਹੁ ਘਰੁ ਗੈਰੰ।
੮੧॥ ਆਇ ਜੋਊ ਕੁਲ ਪੂਜ ਕਰਾਇੰ।
ਤਿਨਕੇ ਪੂਜਤ ਹਰਖ ਘਟਾਇੰ।
ਇਹਰ ਸਗੋਤ੍ਰੀ ਰਗੁ ਵਰ ਅੰਸਾ।
ਗੁਰੂ ਸਾਹਿਬ ਪ੍ਰਗਟੇ ਯਾ ਬੰਸਾ।
ਭਾਰਦ੍ਵਾਜ ਰਤਨ ਕੁਲ ਜੋਈ।
ਤਿਨਕ ਖੋਜ ਪਾਵੇਗਾ ਸੋਈ।
ਸੋਇ ਕੁਲ ਪੂਜ ਸੰਗ ਲੈ ਆਵੈ।
ਸੋ ਸਮਰਥ ਜਗਤ ਕੀਯਾਵੈ।
੮੨॥ ਹੇਮ ਰਾਇ ਪੁਨ ਕਰੈ ਪ੍ਰਣਾਮ।
ਗੁਰੂ ਸਾਹਿਬ ਰੈਜ ਪਰੀਖਓ ਸਿਆਮਾ।
ਗੁਰ ਉਠ ਮਹੀਧਰ ਚਰਨੀ ਲਾਗੇ।
ਤਬੈ ਕਲੇਵਰ ਛਿਤ ਤਜਿ ਭਾਗੇ।
ਜਾਮਾ ਤੋਰ ਦਸ ਮਹੀਧਰ ਪਾਵੈ।
ਸੁਕ ਸੰਵਾਦ ਭੋਗ੍ਰਾਲ ਸੁਨਾਵੈ।

ਇਤਿ ਸ੍ਰੀ ਭਗਵਤ ਧਰਮ ਸਾਂ ਪ੍ਰਨੀਤ। ਗਾਇ ਕਵ ਸਿਆਮਾ ਸਾਵੈਰ ਗੀਤ।
ਇਤ ਦੁਆਦਸ ਗੋਬਿੰਦ ਨ ਅਵਨੀ ਆਇੰਤ ਪ੍ਰਿਛਰਤੇ।
ਸ੍ਰੀ ਭਾਗਵਤ ਦੁਆਦਸ ਸਕੰਧੇ। ਭੋਗ੍ਰਾਲ ਪਿਆਜ ਉਚਰਤੇ।

ਸੁਕਦੇਵ ਰਾਜਪ੍ਰੀਛਤ ਪ੍ਰੀਤ

ਦਸਤੋਰ ਦਸ ਗੋਬਿੰਦ ਮਹਿਮਾ ਵਰਨਨੈ

॥ ਸੰਪੂਰਨੰ ॥

॥

ੴ ਭੁਗਾਲ ਪੁਰਾਣ ਦੇ ਬਾਰ੍ਹਵੇਂ ਧਿਆਏ ਦੀ ਕਥਾ ਸ੍ਰੀ ਸੁਕਦੇਵ ਮੁਨੀ ਜੀ ਨੇ ਰਾਜੇ ਪ੍ਰੀਛਤ ਨੂੰ ਗੁਰੂ ਨਾਨਕ ਜੀ ਦੇ **ਬਾਰ੍ਹਵੇਂ ਅਵਤਾਰ** ਧਾਰਨ ਦੀ ਕਥਾ ਸੁਣਾਈ। **ਸ੍ਰੀ ਗੁਰੂ ਗੋਬਿੰਦ ਸਿੰਘ** ਜੀ ਨੇ ਇਸ ਕਥਾ ਨੂੰ ਸੰਸਕ੍ਰਿਤੀ ਤੋਂ ਆਪਣੀ ਭਾਸ਼ਾ ਵਿਚ ਲਿਖਿਆ। **ਇਹ ਸ੍ਰੀ ਗੁਰਿੰਦ ਨਾਮਾ**

**ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੋਇਆ**

**ਇਸ ਦਾ ਅਨੁਵਾਦ (ਸਰਲ ਭਾਸ਼ਾ)**

**ਕੀਤਾ ਜਾਂਦਾ ਹੈ**

ੴ **ਦੋਹਰਾ** ੧ = ਆਦਿ ਜੁਗ ਵਿਚ ਸੁਕਦੇਵ ਮੁਨੀ ਜੀ ਨੇ ਭੁਗਾਲ ਪੁਰਾਣ ਦੇ ਬਾਰ੍ਹਵੇਂ ਧਿਆਏ ਵਿਚ ਲਿਖਿਆ ਰਾਜੇ ਪ੍ਰੀਛਤ ਨੂੰ ਜਿਵੇਂ ਸੁਣਾਇਆ ਉਹ ਕਥਾ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੁਣਾਂਦੇ ਹਨ।

੨ = ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਉਹ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਸੁਣੋ।

੩ = ਚੌਦਾਂ ਅਵਤਾਰਾਂ ਦਾ ਤੇਜ ਸੂਰਜ ਸਮਾਨ ਹੈ, ਆਦਿ ਤੋਂ ਅੰਤ ਤਕ ਇਕੋ ਹੀ ਜੋਤ ਚਲੀ ਆਈ ਹੈ

੪ = ਪੰਜ ਹਜ਼ਾਰ ਵਰਖ ਦੇ ਵਿਚ **ਬਾਰ੍ਹਵਾਂ ਅਵਤਾਰ** ਸਹਿਤ ਸੰਤਾਂ ਭਗਤਾਂ ਦੇ ਕਲਜੁਗ ਦਾ ਸਮਾਂ ਬਿਤਣ ਹਿਤ ਅਵਤਾਰ ਧਾਰੇਗਾ।

੫ = ਸਾਵ੍ਹੇ ਰੰਗ ਦਾ ਸਰੀਰ ਧਾਰ ਕੇ ਧਰਤੀ ਤੇ ਵਿਚਰਨਗੇ ਅਤੇ ਪਾਪਾਂ ਦਾ ਨਾਸ ਕਰਕੇ ਧਰਮ ਦੀ ਜੈ ਕਰਨਗੇ।

੬ = ਦਸ ਗੁਰੂ ਸੋਲ੍ਹਾਂ ਕਲਾਂ ਸੰਪੂਰਨ ਹੋਣਗੇ **ਅਤੇ ਗਿਆਰਵਾਂ ਜਾਮਾ** ਗੁਪਤ ਰਹੇਗਾ। ਕੋਈ ਵੀ ਉਨ ਦਾ ਪਾਰਾਵਾਰ ਨਾ ਪਾਏਗਾ

੭ = ਗਿਆਰਵਾਂ ਜਾਮਾ **ਬਾਜਾਪੁਰ** ਵਿਚ ਅਵਤਾਰ ਧਾਰੇਗਾ ਜੋ ਦੇ ਕਰੋੜ ਸੰਗਤ ਨੂੰ ਦਰਸ਼ਨ ਦੇਣਗੇ।

੯ = ਨੌ ਮਹੀਨੇ **ਗਨਕ** ਦੇ ਗ੍ਰਹਿ ਵਿਖੇ ਗੁਪਤ ਰਹਿਣਗੇ, ਜਿਵੇਂ ਅੰਡੇ ਵਿਚ ਜੀਵ ਹੁੰਦਾ ਹੈ। ਫਿਰ ਅਲੋਪ ਹੋ ਜਾਣਗੇ।

੧੦ = **ਬਾਰ੍ਹਵੇਂ** ਜਾਮੇ ਦਾ ਅਵਤਾਰ ਛਤ੍ਰੀ ਕੁਲ ਵਿਚ ਹੋਵੇਗਾ। ਬਾਰ੍ਹ ਗਿਣਤੀ ਵਿਚ ਸੰਗਤ ਸ਼ਰਨ ਆਵੇਗੀ।

੧੧ = ਬਾਰ੍ਹਵੇਂ ਗੁਰੂ ਸਭਨਾਂ ਦੇ ਸਿਰ ਮੌਰ ਅਤੇ ਅਨੰਤ ਕਲਾ ਵਾਲੇ ਹੋਵਣਗੇ।

੧੨ = ਜਿਸ ਦਾ ਜੱਸ ਵੇਦ, ਸ਼ੇਸ਼ਨਾਗ ਅਤੇ ਸਾਰਦ ਆਦਿਕ ਗਾਉਂਦੇ ਹਨ।

ਇਹ ਅਵਤਾਰ **ਛਤ੍ਰੀ** ਕੁਲ ਦਾ ਸੂਰਜ ਰੂਪ ਪ੍ਰਗਟ ਹੋਵੇਗਾ।

੧੩= ਕਵਲ ਵਾਂਗ ਸੁੰਦਰ ਸਰੀਰ ਹੋਵੇਗਾ, ਨਵੇਂ ਕੁਸ਼ ਦੀ ਵੰਸ ਰੋਸ਼ਨ ਕਰੇਗਾ।

੧੪= ਜਿਸ ਕੁਲ ਵਿਚ ਪ੍ਰਗਟ ਹੋਣ ਗੇ ਉਸ ਕੁਲ ਨੂੰ ਪ੍ਰਣਾਮ ਕਰਦਾ ਹਾਂ।
ਫੇਰ ਧਾਰੂਦੇ ਨੂੰ ਪ੍ਰਣਾਮ ਕਰਦਾ ਹਾਂ।

੧੫= ੪੮੯੧ (4891) ਸਾਲ ਕਲਜੁਗ ਬੀਤਣ ਤੋਂ **ਧਾਰੂਦੇਂ** ਗੁਰੂ ਅਵਤਾਰ ਧਾਰੇਗਾ।

੧੬= **ਦੇਸ ਛਡ ਪ੍ਰਦੇਸ ਸਿਧਾਵਨ ਗੇ।**
**ਪ੍ਰਦੇਸ ਤੋਂ ਵਾਪਸ ਆ ਕੇ** ਨਰ ਨਾਰੀ ਨੂੰ ਨਾਮ ਜਪਾਵਨ ਗੇ।
ਇਸ ਸਮੇਂ ਬੀਸਵੀ ਸਦੀ ਹੀ ਹੋਵੇਗੀ।
ਕਲਾ ਧਾਰੇ, ਆਪਣੇ ਆਸ਼੍ਰਮ (ਗਮਸਰ, ਭੈਣੀ ਸਾਹਿਬ) ਆਵਨ ਗੇ।
ਕਲਜੁਗ ਵਿਚ ਸਤਿਜੁਗ ਵਰਤਾਉਣ ਗੇ।
ਥਿਤਿ ੬ (6) ਵੀਰਵਾਰ ਭਸਮੰਤ ਨਗਰ (ਭੈਣੀ ਸਾਹਿਬ) ਸਤਲੁਜ ਦੇ ਨੇੜੇ ਆਉਣ ਗੇ।

੧੭= ਸਰਬ ਗੁਣ ਭਰਪੂਰ ਗੰਭੀਰ ਹੋਣ ਗੇ।

੧੮= ਰਿਦਾ ਧਾਣਾਂ ਹੋਵੇਗਾ, ਬਿਜਲੀ ਵਰਗੀ ਚਮਕ, ਬੱਦਲ ਵਰਗੀ ਗਰਜ ਹੋਵੇਗੀ।

੧੯= ਤੁਰਕ ਦਾ ਤੇਜ ਖਤਮ ਹੋ ਜਾਵੇਗਾ, ਜਿਵੇਂ ਕਿ ਅੱਗ ਨਾਲ ਸੁੱਕਾ ਘਾਹ ਸੜ ਜਾਂਦਾ ਹੈ।

੨੦= ਸਾਹਿਬ ਐਸੀ ਸ਼ਕਤ ਵਿਖਾਉਣ ਗੇ ਕਿ **ਗੁਪਤ ਅੰਗ** ਦੀ ਕੀਤੀ ਸੁੱਨਤ ਫਿਰ
ਜੁੜ ਜਾਵੇਗੀ।

੨੧= ਉਹ ਕੱਟਣ ਗੇ ਜੋ ਫਿਰ ਜੁੜ ਜਾਏਗੀ, ਐਸੀ ਸ਼ਕਤ ਵਿਖਾਉਣ ਗੇ।

੨੨= ਸਿਰ ਤੇ ਕੇਸ ਗਲ ਵਿਚ ਮਾਲਾ ਹੋਵੇਗੀ, ਗਊ ਗਰੀਬ ਦੇ ਰਾਖੇ ਹੋਣ ਗੇ।

੨੩= ਸਭ ਮਲੇਛਾਂ ਦੀ ਜੜ੍ਹ ਪੁਟ ਦੇਣ ਗੇ।

੨੪= ਇਹ ਜੀ ਮੋਰ ਮੁਕਟ ਵਾਲੇ ਤੇ ਸ਼ਾਮ ਰੂਪ ਹੋ ਕੇ ਦਰਸ਼ਨ ਦੇਣ ਗੇ।

੨੫= ਪ੍ਰਮੇਸ਼ਰ ਰੂਪ ਹੋਣ ਗੇ ਤੇ ਉਹ ਚਰਿਤ੍ਰ ਕਰਨ ਗੇ ਜੋ ਆਦਿ ਤੋਂ ਅੰਤ ਤਕ
'ਭਗਵਾਨ ਦੇ ਚਰਿਤ੍ਰ ਹਨ'

੨੬= ਕਲਜੁਗ ਵਿਚ ਹੀ ਸਤਿਜੁਗ ਵਰਤਾ ਦੇਣ ਗੇ ਜੋ **ਧਾਰੂਦੇਂ** ਸਰੂਪ ਦੀ
ਇਹ ਪਹਿਚਾਨ ਹੋਵੇਗੀ।

੨੭= ਭੈੜੀ ਮਤ ਵਾਲਿਆਂ ਦੀਆਂ ਕੁਲ ਦੀਆ ਜੜ੍ਹਾਂ ਪੁਟ ਦੇਣ ਗੇ। ਫਿਰ
ਆਪਣੇ ਆਸਥਾਨ ਤੇ ਨਿਵਾਸ ਕਰਨ ਗੇ।

੨੮= ਸਤਲੁਜ ਦਰਸ਼ਨ ਕਰਕੇ ਖੁਸ਼ੀ ਹੋਵੇਗਾ। **ਲਛਮੀ** ਜੋ ਦਸਵੇਂ ਜਾਮੇ
ਵਿਚ ਪਾਈ ਸੀ ਉਹ ਸਤਲੁਜ ਵਿਚੋਂ ਕਢ ਲੈਣ ਗੇ।

੨੯= ਏਥੋਂ ਫਿਰ ਸ਼ਕਤੀ ਕੇਂਦ੍ਰ ਨੂੰ ਜਾ ਕੇ ਉਥੋਂ ਆਪਣੇ ਪੀਤੰਬਰ ਚੀਰ (ਪੀਲੇ ਬਸਤ੍ਰ)
ਕਢ ਲਿਆਉਣ ਗੇ।

੩੦= ਜਿੱਥੇ ਧਰਤੀ ਵਿਚ ਸਮਤੂ ਦੱਬੇ ਹੋਏ ਸਨ, ਝੱਟਪੱਟ ਹੀ ਕੱਢ ਲੈਣ ਗੇ।
੩੧= ਕੋਈ ਬਾਤ ਨਾਂ ਛਪੀ ਰਹੇ ਗੀ। ਤਿੰਨਾ ਕਾਲਾਂ ਦੇ ਜਾਨਣ ਵਾਲੇ ਹੋਣ ਗੇ।
੩੨= ਸਤਾਂ ਦੀਪਾਂ ਦੀ ਸੰਗਤ ਆਵੇ ਗੀ।
੩੩= ਕਰੋੜਾਂ ਬ੍ਰਹਿਮੰਡ ਵਿਚ ਜਿਸ ਦਾ ਅਵਤਾਰ ਹੈ ਇਹ ਉਹ ਹੀ ਸਰੂਪ ਹੋਣ ਗੇ।
੩੪= ਗਊ ਗ਼ਰੀਬ ਦੇ ਰਖੇ ਹੋਣ ਗੇ ਉਹ ਧੰਨ ਦਿਨ ਹੈ ਜਿਸ ਦਿਨ ਉਹ ਪ੍ਰਗਟ ਹੋਣ ਗੇ।
੩੫= ਚੌਦਾਂ ਕਰੋੜ ਦੇਵਤੇ ਜੋ ਸਮਾਧੀਆਂ ਲਾਈ ਸਾਗਰ ਪਰਬਤ ਤੇ ਤਪ ਕਰਦੇ ਹਨ।
੩੬= ਦੇਵਤਾਂ ਦੇ ਵਡੇ ਬ੍ਰਹਮੇ ਦੇ ਪੁਤ੍ਰ ਸਾਰੇ ਹੀ **ਬਾਰਵੇਂ** ਗੁਰੂ ਨੂੰ ਨਮਸਕਾਰ ਕਰਨ ਗੇ।
੩੭= ਸਤਿਜੁਗ ਵਿਚ ਜੋ ਕਥਾ ਸੁਣੀ ਸੀ ਉਹ ਸੁਖਦੇਵ ਜੀ ਨੇ ਰਾਜਾ ਪ੍ਰੀਛਤ ਨੂੰ ਆਖ ਸੁਣਾਈ।
੩੮= ਸਤਿਜੁਗ ਵਾਲੀ ਇਹ ਕਥਾ ਸੁਣ ਕੇ ਬ੍ਰਹਮਾ ਦੇ ਚੌਦਾਂ ਕਰੋੜ ਪੁਤ੍ਰ ਦੇਵਤੇ ਸੁਣ ਕੇ
ਬੜੇ ਪ੍ਰਸੰਨ ਹੋਏ ਤੇ ਸਾਗਰ ਪਰਬਤ ਤੇ ਤਪੱਸਿਆ ਕਰਨ ਚਲੇ ਗਏ।
੩੯= ਚੌਦਾਂ ਕਰੋੜ ਦੇਵਤੇ [illegible] ਤਪੱਸਿਆ ਕਰਦਿਆਂ ਸਿਰਾਂ ਤੇ ਕੇਸਾਂ ਦੇ ਜੂੜੇ ਕਰ ਲਏ:
੪੦= **ਬਾਰਵੇਂ** ਗੁਰੂ ਦਾ ਪਿਆਰ ਧਰ ਲਿਆ ਤੇ ਗੁਰਮੰਤ੍ਰ ਦਾ ਜਾਪ ਕਰਨ ਲੱਗੇ।
ਇਕ ਇਕ ਪੈਰ ਤੇ ਹੀ ਖਲੋ ਕੇ ਹਜ਼ਾਰਾਂ ਸਾਲ ਗੁਰੂ ਜੀ ਦਾ ਜਾਪ ਕਰਨ ਲੱਗੇ।
੪੧= ਆਦਿ ਜੁਗ ਜੋਗੇਸ਼੍ਰ ਗੁਰੂ ਦੀ ਕਥਾ ਸੁਣੀ ਹੈ ਮਨ ਉਸ ਵਿਚ ਲਾ ਰੱਖਿਆ ਹੈ।
੪੨= ਸੁਖਦੇਵ ਦੀ ਕ੍ਰਿਪਾ ਨਾਲ ਸਤ ਪ੍ਰਾਪਤ ਕਰਕੇ ਸਾਗਰ ਪਰਬਤ ਤੇ ਸਮਾਧੀਆਂ ਲਾਈਆਂ।
੪੩= ਇਹ ਚੌਦਾਂ ਕਰੋੜ ਦੇਵਤੇ ਪਹਿਲਾਂ ਗੁਪਤ ਸਰੀਰ ਵਿਚ ਗੁਰੂ ਜੀ ਨੂੰ ਮਿਲਣ ਗੇ।
੪੪= **ਸਤਿਗੁਰਾਂ** ਦੇ ਸਤ ਨੂੰ ਧਾਰ ਕੇ ਬ੍ਰਹਮਾ ਦੇ ਪੁਤ੍ਰ ਸੀਸ ਦਿਵਾ ਦੇਣ ਗੇ।
ਇਹ ਚੌਦਾਂ ਕਰੋੜ ਦੇਵਤੇ ਵੱਡੇ ਬੱਲ ਵਾਲੇ ਵੈਰਾਗੀ- ਤਿਆਗੀ ਸਿੱਖ ਬਣ ਜਾਣ ਗੇ।
੪੫= ਪ੍ਰਭ ਦਾ ਸੰਮਤ ਸ਼ੁਰੂ ਹੋਵੇ ਗਾ।
੪੬= ਤਦੋਂ ਬ੍ਰਹਮਾ ਦੇ ਪੁਤ੍ਰ ਸਾਗਰ ਪਰਬਤ ਨੂੰ ਛਡ ਕੇ ਸਰੀਰ ਧਾਰ ਕੇ ਗੁਰੂ ਜੀ
ਪਾਸ ਆ ਜਾਣ ਗੇ।
੪੭= ਸਾਗਰ ਪਰਬਤ ਤੇ ਅਕਾਸ਼ ਬਾਣੀ ਸੁਣਨ ਗੇ ਕਿ ਪ੍ਰੇਮ ਸ੍ਰੂਪ ਦੀ ਜੋਤ
ਪ੍ਰਗਟ ਹੋਈ ਹੈ।
੪੮= ਭੋਗਲ ਪੁਰਾਣ ਦੇ ਬਾਰ੍ਹਵੇਂ ਧਿਆਏ ਦੇ ਵਿਚਾਰ ਲੈ ਕੇ ਉਹ ਗੁਰੂ ਸਾਹਿਬ ਦੇ
ਲੱਛਣ ਦੇਖਣ ਗੇ
੪੯= **ਬਾਰਵੇਂ ਗੁਰੂ** ਦੇ ਲੱਛਣ ਦੇਖ ਕੇ ਇਹਨਾਂ ਦਾ ਮਨ ਪਤੀਜ ਜਾਏ ਗਾ।
ਸਾਰੀ ਦੁਨੀਆਂ ਬਾਰਵੇਂ ਗੁਰੂ ਅੱਗੇ ਸੀਸ ਨਿਵਾ ਦੇਵੇ ਗੀ।
੫੦= ਬੜੀ ਖ਼ੁਸ਼ੀ ਨਾਲ ਸਾਗਰ ਪਰਬਤ ਤੋਂ ਦੌੜਨ ਗੇ ਤੇ ਗੁਰੂ ਜੀ ਦੇ
ਚਰਨੀ ਲੱਗ ਜਾਣ ਗੇ।

੫੧= ਚੌਦਾਂ ਕਰੋੜ ਦੇਵਤਿਆਂ ਦੇ ਸਭ ਭਰਮ ਦੂਰ ਹੋ ਜਾਣਗੇ।

੫੨= ਗੁਰੂ ਜੀ ਨੂੰ ਬਾਰ ਬਾਰ ਡੰਡੌਤ ਕਰਨਗੇ। ਚੌਦਾਂ ਕਰੋੜ ਬ੍ਰਾਹਮਣ ਸਿਖੀ ਧਾਰਨ ਕਰ ਲੈਣਗੇ। ਗੁਰੂ ਜੀ ਉਹਨਾਂ ਨੂੰ ਹੁਕਮ ਦੇਣਗੇ ਕਿ ਚਾਰੇ ਦਿਸ਼ਾਂ ਵਿਚ ਜਾ ਨਿਵਾਸ ਕਰੋ।

੫੩= ਗੁਰੂ ਜੀ ਦਾ ਬਚਨ ਸੁਣ ਕੇ ਦੌੜ ਜਾਣਗੇ ਤੇ ਚੌਹਾਂ ਕੂਟਾਂ ਵਿਚ ਗੁਰੂ ਜੀ ਦਾ ਨਾਮ ਚਲਾਉਣਗੇ

੫੪= ਚੌਹਾਂ [redacted] ਦੂਰਾਂ ਦੇ ਲੋਕਾਂ ਨੂੰ ਕਹਿਣਗੇ ਕਿ ਸਭ ਖਾਲਸਾ ਮਤ ਧਾਰਨ ਕਰ ਲਓ। ਮੇਰੀ ਮੱਤ ਵਾਲਿਆਂ ਦੀ ਕੁਲ ਦਾ ਨਾਸ ਹੋ ਜਾਵੇਗਾ।

**ਛੱਤੀ** ਕੁਲ ਦਾ ਪ੍ਰਕਾਸ਼ ਹੋਵੇਗਾ

੫੫= ਇਹ ਵੱਡੇ ਜ਼ੋਰ ਵਾਲੀ ਸੈਨਾਂ **ਸਿੰਘ ਦੀਰਘਾ** ਦੇ ਵੈਂਢੇ ਤੇ ਪਹੁੰਚ ਜਾਵੇਗੀ। ਮੇਰੀ ਮੱਤ ਵਾਲਿਆ ਦਾ ਨਾਸ ਕਰ ਦੇਣਗੇ

੫੬= ਸਾਰੀ ਧਰਤੀ ਦੇ ਰਾਜੇ ਇਕੱਠੇ ਹੋ ਕੇ ਗੁਰੂ ਜੀ ਦੀ ਸ਼ਰਨ ਆ ਜਾਣਗੇ। ਤੇ ਆਪਣੀ 18 (ਅਠਾਰਾਂ) ਧਰਮ ਸੈਨਾਂ ਸਾਹਮਣੇ ਗੁਰੂ ਜੀ ਦੇ ਪੇਸ਼ੀ ਕਰ ਦੇਣਗੇ।

੫੭= ਗੁਰੂ ਜੀ **ਸਿੰਘ** ਦੇ ਵੈਂਢੇ ਪਹੁੰਚ ਜਾਣਗੇ। ਇਹ ਗੁਰੂ ਪ੍ਰਸੰਨ ਪਰਖ ਰਹੇ ਤੇ ਜੋਤੂ ਤੇ ਧੀਰਜ ਦਾਨ

੫੮= ਘੋੜਿਆਂ ਦੇ ਪੈਰਾਂ ਦੀ ਧੂੜ ਨਾਲ ਸੂਰਜ ਲੁਕ ਜਾਏਗਾ। ਆਕਾਸ਼ ਵਿਚ ਧੂੜ ਦੀ ਛਾਇਆ ਹੋ ਜਾਵੇਗੀ।

੫੯= ਗੁਰੂ ਸਾਹਿਬ ਜੀ ਦੀ ਫੌਜ ਉੱਥੇ ਫਿਰੇਗੀ ਤੇ ਕਈ ਪ੍ਰਕਾਰ ਦੇ ਕੌਤਕ ਹੋਣਗੇ।

੬੦= ਗੁਰੂ ਜੀ ਕਾਇਆ ਕਲਪ ਕਰਕੇ 12 **ਬਾਰਾਂ ਸਾਲ** ਦੀ ਆਯੂ ਧਾਰ ਲੈਣਗੇ

੬੧= ਜਦ ਚਾਰ ਘੜੀਆਂ ਕਾਇਆ ਕਲਪ ਹੋਇਆ ਬੀਤ ਜਾਣ ਗੀਆਂ ਤਾਂ ਮਹਾਂ ਸ਼ਕਤੀ ਪ੍ਰਗਟ ਹੋਵੇਗੀ ਜੋ ਗੁਰੂ ਜੀ ਦੀ ਭੇਟਾ **ਪਾਰਸ** ਧਰੇਗੀ ਅਤੇ ਬਾਰ-ਬਾਰ ਇਹ ਸ਼ਕਤੀ ਡੰਡੌਤ ਕਰੇਗੀ। ਇਹ ਸ਼ਕਤੀ ਦੀਰਘਾ ਸਿੰਘ ਤੋਂ ਨਿਕਲ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਬਾਰ-ਬਾਰ ਡੰਡੌਤ ਕਰੇਗੀ ਅਤੇ ਕਹੇਗੀ ਕਿ ਆਦਿ ਅੰਤ ਤੂੰ ਹੀ ਰਖਸ਼ਾ ਦਾ ਨਾਸ਼ ਕਰਨ ਵਾਲਾ ਤੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਹੈਂ। ਇਸ ਤਰ੍ਹਾਂ ਪ੍ਰਣਾਮ ਕਰਕੇ ਸ਼ਕਤੀ **ਸਿੰਘ ਦੀਰਘਾ** ਵਿਚ ਗੁਪਤ ਹੋ ਜਾਵੇਗੀ। ਇਹ ਸ਼ਕਤੀ ਹਿਮਾਚਲ ਦੀ ਪੁਤ੍ਰੀ ਤੇ ਲਛਮੀ ਦਾ ਸਰੂਪ ਹੈ।

ਗੁਰੂ ਜੀ (36) **ਛੱਤੀ ਧਰਮ ਸਿੰਘ ਦੇ ਵੈਂਢੇ ਰਹਿਣਗੇ** ਮੇਰੀ ਮੱਤ ਵਾਲਿਆਂ ਨੂੰ ਮਾਰ ਦੇਣਗੇ।

[redacted]

**ਸਿੰਧ** ਨੂੰ ਛੱਡਕੇ ਪੱਛਮ ਵੱਲ **ਬਗਦਾਦ** ਸ਼ਹਿਰ ਵਿਚ ਗੁਰੂ ਜੀ ਦਾ ਚਰਨ ਪਾਉਣਗੇ।

੬੧= **ਪੰਜਾਹ ਵਰ੍ਹੇ (੫੦)** ਗੁਰੂ ਜੀ ਏਥੇ ਯੁਧ ਕਰਨਗੇ। ਮੰਦੀ ਮੱਤ ਵਾਲਿਆਂ ਦਾ ਨਾਸ ਕਰਨਗੇ। **ਬਗਦਾਦ** ਨੂੰ ਜਿਤ ਕੇ **ਰਾਮਸਰ** (ਭੈਣੀ ਸਾਹਿਬ) **ਆ ਜਾਣਗੇ।** ਗੁਰੂ ਜੀ ਦੇ ਨਾਲ ਬੇ ਗਿਣਤ ਫੌਜ ਹੋਵੇਗੀ। **ਹਰਮੰਦਰ** ਵਿਚ ਆ ਬਿਸ੍ਰਾਮ ਕਰਨਗੇ।

੬੨= ਗੁਰੂ ਜੀ ਦਾ ਤੇਜ ਵੇਖ ਕੇ ਸੂਰਜ ਵੀ ਸ਼ਰਮਸਾਰ ਹੋਵੇਗਾ। ਤੈਂਤੀ ਕਰੋੜ ਬ੍ਰਹਮ ਦੇ ਪੁਤ੍ਰ ਫਿਰ ਗੁਰੂ ਜੀ ਪਾਸ ਆਉਣਗੇ।

੬੩= ਗੁਰੂ ਜੀ ਕਹਿਣਗੇ ਹੇ ਬ੍ਰਹਮਾ ਦੇ ਪੁਤ੍ਰੋ **ਅਸ਼ੁਮੇਧ** ਯਗ ਹੋ ਦੇਰੀ ਨਾ ਕਰੋ।

੬੪= ਇਸ ਸਮੇਂ ਸੁਰਪਤ (ਰਾਜਾ ਇੰਦ੍ਰ) ਗੁਰੂ ਜੀ ਕੋਲ ਘੋੜਾ ਘੱਲੇਗਾ। ਘੋੜਾ ਮੁਕਟ ਸਹਿਤ ਰਤਨਾਂ ਨਾਲ ਜੜਿਆ ਹੋਇਆ ਹੋਵੇਗਾ। ਗੁਰੂ ਜੀ ਹੁਕਮ ਦੇਣਗੇ ਕਿ **ਘੋੜਾ** ਛਡ ਦਿਓ ਤੇ ਇਸ ਦੇ ਪਿੱਛੇ ਫੌਜ ਲੈ ਕੇ ਚੱਲੋ।

੬੫= ਘੋੜਾ ਚੜ੍ਹਦੀ ਦਿਸ਼ਾ ਨੂੰ ਚੱਲੇਗਾ। ਇਹ ਪਤਾ ਲਗੇਗਾ ਕਿ **ਹਰਬਲ** ਦੇਸ਼ ਦਾ ਰਾਜਾ ਹੋਵੇਗਾ। **ਅਯੋਧਿਆ** ਤੋਂ ਫਿਰ ਘੋੜਾ **ਸਰਜੂ** ਨਦੀ ਦੇ ਕੰਢੇ ਚੱਲੇਗਾ। **ਹਰਬਲ** ਰਾਜਾ ਘੋੜਾ ਵੇਖ ਕੇ ਪ੍ਰੇਸ਼ਾਨ ਹੋਵੇਗਾ।

੬੬= ਅਮੋਲਕ ਜੜ੍ਹਤੀ ਦਾ ਘੋੜਾ ਵੇਖ ਕੇ ਹਰਬਲ ਰਾਜਾ ਹੈਰਾਨ ਹੋਵੇਗਾ। ਕਿ **ਕਲਜੁਗ** ਵਿਚ ਕਿਸ ਨੇ **ਅਸ਼ੁਮੇਧ** ਜਗ ਰਚ ਦਿਤਾ।

੬੭= ਰਾਜਾ ਹਰਬਲ ਸੈਂਕੜਿਆਂ ਤਰਪਨ (ਤੋਪ) ਛਡ ਕੇ ਘੋੜੇ ਨੂੰ ਪਕੜਨ ਜਾਵੇਗਾ। ਅਨੇਕ ਜਤਨ ਕਰਨ ਤੇ ਵੀ ਘੋੜਾ ਨਹੀਂ ਫੜਿਆ ਜਾਵੇਗਾ। **ਹਰਬਲ** ਰਾਜਾ ਬੜੇ ਕ੍ਰੋਧ ਵਿਚ ਆ ਜਾਵੇਗਾ।

੬੮= ਰਾਜਾ **ਪ੍ਰਲੋਕ** ਵਿਚ ਜਾਵੇਗਾ ਜਿੱਥੇ ਕਿ ਦੇਵ ਬੜੇ ਪੂਜਨੀਕ ਦੇਵਤਾ ਰਹਿੰਦੇ ਹਨ। ਸਹਾਇਤਾ ਵਾਸਤੇ ਰਾਜਾ ਸਤ ਰਿਖੀਆਂ ਦੇ ਆਸ਼੍ਰਮ ਧ੍ਰੂ ਮੰਡਲ ਅਤੇ ਸੂਰਜ ਮੰਡਲ ਨੂੰ ਜਾਵੇਗਾ।

੬੯= ਰਾਜਾ ਸਮੇਰ ਪਰਬਤ ਦੀਆਂ ਆਠ (8) ਚੋਟੀਆਂ ਤੇ ਭਵੇਂਗਾ। ਦਸਿਆਂ ਆਦਿਕ ਦਿਸ਼ਾ ਪੁਰੀਆਂ ਵਿਚ ਵੀ ਜਾਵੇਗਾ। ਹਰਬਲ ਰਾਜਾ ਆਕਾਸ਼ ਵਿਚ ਵੀ ਜਾਵੇਗਾ। ਪਰ ਘੋੜਾ ਨਾ ਪਕੜਿਆ ਜਾਵੇਗਾ।

੧੦= ਰਾਜਾ ਆਕਾਸ਼ ਵਿਚ ਜਾ ਕੇ ਕੀ ਵੇਖੇਗਾ ਕਿ ਘੋੜੇ ਦੇ ਪਿੱਛੇ
**ਅਰਜਨ** ਵਰਗੇ ਸੂਰਮਿਆਂ ਦੀ ਅਣਗਿਣਤ ਫੌਜ ਹੈ।
ਰਾਜਾ ਆਕਾਸ਼ ਤੋਂ ਉਤਰ ਆਵੇਗਾ ਔਰ ਕਿਸ਼ੂਕਣ ਜੋ ਆਪਣੇ ਘਰ ਨੂੰ ਚਲ ਜਾਵੇਗਾ
੧੧= ਰਾਜੇ ਦੇ ਹਥ ਵਿਚ ਬਿਜਲੀ ਵਾਂਗ ਚਮਕਦੀ ਨੰਗੀ ਤਲਵਾਰ ਹੋਵੇਗੀ।
ਇਹ ਆਪਣੀ ਰਾਣੀ ਨੂੰ ਪੁੱਛੇਗਾ ਕਿ ਪੁਤ੍ਰ **ਮਹੀਜਰ** ਕਿਥੇ ਹੈ।
**ਮਹੀਜਰ** ਦੇ ਜਨਮ ਤੋਂ ਮੇਰੀ ਤਾਕਤ ਘੱਟ ਗਈ ਹੈ ਮੈਂ ਇਸ ਪੁਤ੍ਰ ਨੂੰ
**ਕਤਲ** ਕਰਾਂਗਾ।
੧੨= ਰਾਜੇ ਦੀ ਰਾਣੀ ਹਥ ਜੋੜ ਕੇ ਤਰਲਾ ਲਵੇਗੀ ਇਹ ਕਾਰਜ ਕਿਉਂ ਕਰਦੇ ਹੋ।
ਤੁਹਾਡੇ ਦਿਲ ਵਿਚ ਕੀ ਆਇਆ ਹੈ। ਰਾਜਾ ਕਹੇਗਾ ਰਾਣੀ ਕਿਸ ਰਾਜੇ ਨੇ
ਘੋੜਾ ਛੱਡਿਆ ਹੈ। ਮੈਂ ਵੱਡੇ **ਛਤ੍ਰੀ** ਪ੍ਰਕਾਰ ਵਿਚੋਂ ਹਾਂ।
ਮੈਂ ਸੂਰਜ ਦੇ ਰਥ ਦੇ ਘੋੜੇ ਫੜ ਸਕਦਾ ਹਾਂ।
੧੩= ਮੈਂ ਚੰਦ੍ਰਮਾ ਦੇ ਰੱਥ ਦੇ ਘੋੜੇ ਫੜ ਸਕਦਾ ਹਾਂ। ਦੇਵੀਆ ਦੇ ਘੋੜੇ ਫੜ ਸਕਦਾ
ਹਾਂ। ਪਰ ਇਹ ਘੋੜਾ ਕਿਉਂ ਨਾਂ ਫੜਿਆ ਗਿਆ। ਕੀ ਵਿਘਨ ਪੈ ਗਿਆ ਹੈ।
ਮੇਰੇ ਹਿਸਾਬ ਵਿਚ ਜਦੋਂ ਦਾ **ਮਹੀਜਰ** ਪੁਤ੍ਰ ਜਨਮਿਆ ਹੈ ਮੇਰਾ ਬਲ
ਘਟ ਗਿਆ ਹੈ। ਜੇ ਮੈਂ ਇਸ ਪੁਤ੍ਰ ਨੂੰ ਕਤਲ ਕਰ ਦਿਆਂ ਤਾਂ ਮੇਰੀ ਸ਼ਕਤੀ ਫਿਰ
ਵਾਪਸ ਆ ਜਾਏਗੀ।
੧੪= ਰਾਜੇ ਦੇ ਬਚਨ ਸੁਣ ਕੇ ਰਾਣੀ ਬੜੀ ਘਬਰਾ ਜਾਏਗੀ ਅਤੇ ਰਾਜੇ ਨੂੰ
ਕਹੇਗੀ ਕਿ **ਮਹੀਜਰ** ਪੁਤਰ ਘਰ ਨਹੀਂ ਹੈ। ਰਾਣੀ ਦੀ ਗਲ ਤੇ
ਇਤਬਾਰ ਨਾਂ ਕਰਕੇ ਰਾਜਾ ਕ੍ਰੋਧ ਦਾ ਭਰਿਆ ਅੰਦਰ ਜਾਏਗਾ। ਚੋਰੇ ਨੂੰ ਸਾਰੇ ਘਰ
ਵਿਚ ਲੱਭੇਗਾ ਜੋ ਨਾਂ ਮਿਲੇਗਾ। ਫਿਰ ਰਾਜਾ ਨੰਗੀ ਤਲਵਾਰ ਲੈ ਕੇ ਘੋੜੇ ਬਾਹਰ
ਜਾਏਗਾ। ਰਣ ਭੂਮੀ ਵਿਚ ਜਾ ਕੇ ਕੀ ਵੇਖੇਗਾ ਕਿ ਉਸ ਦਾ ਪੁਤ੍ਰ **ਮਹੀਜਰ**
ਘੋੜਾ ਲਈ ਆ ਰਿਹਾ ਹੈ। ਮਹੀਜਰ ਨੇ ਖੱਬੇ ਹਥ ਦੀ ਉਂਗਲੀ ਨਾਲ ਘੋੜੇ ਦੀ
ਡੋਰ ਬੱਧੀ ਹੋਈ ਹੈ। ਰਾਜਾ ਪੁਤ੍ਰ ਦਾ ਇਹ ਕੰਮ ਵੇਖ ਕੇ ਬੜਾ ਖੁਸ਼ ਹੋਏਗਾ।
੧੫= ਰਾਜਾ ਕਹੇਗਾ ਕਿ ਵੇਦਾਂ ਦਾ ਕਹਿਣਾ ਠੀਕ ਹੈ ਕਿ ਪਿਤਾ ਪੁਤ੍ਰ ਦਾ ਬਲ ਏਕ
ਹੀ ਹੈ। ਚੰਗਾ ਹੋਇਆ ਜੋ ਮੇਰੇ ਕੋਲੋਂ ਪੁੱਤਰ ਕਤਲ ਨਹੀਂ ਹੋਇਆ।
ਪਿਤਾ ਪੁਤ੍ਰ ਮਿਲਕੇ ਘੋੜਾ ਘਰ ਬੰਨ੍ਹ ਲੈਣਗੇ।
**[illegible]** ਸ਼ਹਿਰ ਵਿਚ ਇਸ ਗਲ ਦਾ ਚਰਚਾ ਹੋ ਜਾਏਗਾ।

੧੬= ਗੁਰੂ ਜੀ ਦੀ ਲਖਾਂ ਫੌਜ ਨਾਲ ਇਕ ਮਹੀਧਰ ਇਕੱਲਾ ਹੀ ਲੜੇਗਾ।
ਇਹ ਲੜਾਈ ਕੌਂ ੭੧ ਸਾਲ ਚਲਦੀ ਰਹੇ ਗੀ ਪਰ ਗੁਰੂ ਜੀ ਦੀ ਫੌਜ ਤੋਂ
**ਮਹੀਧਰ** ਜਿੱਤਿਆ ਨਹੀਂ ਜਾਏਗਾ। ਬੇ ਗਿਣਤ ਸੈਂਹਾਂ ਲੜਦੇ ਰਹਿਣਗੀ
ਪਰ ਮਹੀਧਰ ਜਿੱਤਿਆ ਨਹੀਂ ਜਾਏਗਾ। ਗੁਰੂ ਜੀ ਦਾ ਸੈਨਾਪਤਿ
**ਅਯੁੱਧਿਆ ਤੋਂ ਰਾਮਸਰ** ਚਿਠੀ ਲਿਖ ਭੇਜੇਗਾ ਕਿ ਗੁਰੂ ਜੀ
ਯੁਧ ਨਹੀਂ ਜਿਤਿਆ ਜਾਂਦਾ।
੧੭= ਅਯੁੱਧਿਆ ਦੇ ਰਾਜਾ ਹਰਪਾਲ ਦੇ ਪੁਤ੍ਰ ਮਹੀਧਰ ਦੇ ਘੋੜਾ ਪਕੜਿਆ
ਹੋਇਆ ਹੈ। ਸੋਡੇ ਕੋਲੋਂ ਘੋੜਾ ਨਹੀਂ ਛੁਡਾਇਆ ਜਾਂਦਾ।
ਗੁਰੂ ਜੀ ਇਹ ਕਾਰਜ ਆਪ ਆ ਕੇ ਕਰੋ। ਸੈਨਾਪਤਿ ਦੀ ਚਿਠੀ ਪੜ੍ਹ ਕੇ
ਗੁਰੂ ਜੀ ਫੌਜ ਲੈ ਕੇ ਚੜ੍ਹਾਈ ਕਰ [illegible] ਤਦੀਤੇ ਪਹੁੰਚ ਜਾਣਗੇ।
ਸਾਰੇ ਜਗਤ ਦੇ ਮਾਲਕ ਗੁਰੂ ਜੀ ਤਿਨ੍ਹ ਭਾਗ ਆਪਣੇ ਹਥ ਵਿਚ ਲੈ
ਲੈਣਗੇ।
੧੮= ਗੁਰੂ ਜੀ ਦੇ ਪ੍ਰਗਟ ਹੋਕੇ ਸਾਰੀ ਫੌਜ ਖ਼ੁਸ਼ ਹੋ ਜਾਏਗੀ। ਮਨ ਵਿਚ ਖੁਸ਼ੀ ਦੇ
ਸ਼ਬਦ ਗਾਉਣ ਲਗਣਗੇ।
੧੯= ਗੁਰੂ ਜੀ ਦੋ ਪਹਰ ਉਥੇ ਹੀ ਰਹਿਣ ਗੇ। ਇਕ ਦਿਨ ਮਹੀਧਰ ਘੋੜਾ ਲੈ
ਕੇ ਸਤਿਗੁਰ ਫੌਜ ਦੇ ਗੁਰੂ ਜੀ ਨੂੰ ਆ ਮਿਲੇਗਾ।
੨੦= ਸਤਿਗੁਰੂ ਜੀ ਮਹੀਧਰ ਵਲ ਤੱਕਣਗੇ। **ਮਹੀਧਰ** ਦੋਵੇਂ ਹਥ
ਜੋੜ ਕੇ ਸਤਿਗੁਰੂ ਜੀ ਦੀ ਚਰਨੀਂ ਲੱਗ ਜਾਏਗਾ।
ਸਤਿਗੁਰੂ ਜੀ **ਰਾਮਸਰ** ਆ ਕੇ **ਅਸ਼੍ਵਮੇਧ** ਜਗ ਕਰਨਗੇ।
**ਮਹੀਧਰ** ਸਾਰੀ ਸਾਇਆ ਭੇਟ ਕਰੇਗਾ।
੨੧= ਜਿਵੇਂ ਵਡੇ ਵਡੇ ਪ੍ਰਜਾ ਕਰੇਗੀ ਉਸ ਨੂੰ ਹੀ ਮਹੀਧਰ ਪੂਜੇਗਾ।
੨੨= **ਮਹੀਧਰ** ਗੁਰੂ ਜੀ ਨੂੰ ਪ੍ਰਣਾਮ ਕਰੇਗਾ। ਅਕਾਲ ਪੁਰਖ ਸਤਿਗੁਰੂ ਜੀ
ਮਹੀਧਰ ਦਾ ਸਿਆਮ ਰੰਗ ਪੁਛ ਲੈਣਗੇ। ਜੋ ਮਹੀਧਰ ਅਵਤਾਰੀ ਪੁਰਸ਼ ਹੈ।

## ਗੁਰੂ ਜੀ ਉਠਕੇ ਮਹੀਧਰ ਦੀ ਚਰਨੀਂ ਲਗ ਜਾਣਗੇ ਤੇ ਧਰਤੀ ਦੇ ਬੰਧਨ ਕਟੇ ਜਾਣਗੇ। ਤੇਰ੍ਹਵਾਂ ਅਵਤਾਰ ਮਹੀਧਰ

## ਪ੍ਰਗਟ ਹੋ ਜਾਏਗਾ।

ਮੁਕੰਦ ਮੁਨੀ ਜੀ ਭੋਗਲ ਪੁਰਾਨ ਵਿਚ ਲਿਖੀ ਕਥਾ
ਕਾਜੇ ਪੰਡਿਤ ਨੂੰ ਸੁਣਾਂਦੇ ਹਨ।

**ਅਰਣੀ** । ਖਿਰਣ. L. Premna Spinosa.
੩ ਇੱਕ ਕਾਠ ਦਾ ਜੰਤ੍ਰ, ਜਿਸ ਨਾਲ ਯੱਗ ਲਈ ਅੱਗ ਪੈਦਾ ਕੀਤੀ ਜਾਂਦੀ ਹੈ. "ਮਥਨ ਗਯਾਨ ਅਰਣੀ ਕੋ ਅਰਣੀ." (ਗੁਪ੍ਰਸੂ) ਅਧਰਾਰਣੀ (ਹੇਠਲੇ ਗਜ) ਵਿੱਚ ਛੇਕ ਕਰਕੇ ਉਸ ਵਿੱਚ ਉੱਤਰਾਰਣੀ (ਉੱਪਰਲਾ ਗਜ) ਖੜਾ ਕਰ ਦਿੰਦੇ ਸਨ, ਅਤੇ ਉਸ ਉੱਤਰਾਰਣੀ ਨੂੰ ਮਧਾਣੀ ਵਾਂਙ ਰੱਸੀ ਦੇ ਲਪੇਟੇ ਨਾਲ ਵਡੀ ਤੇਜ਼ੀ ਨਾਲ ਘੁਮਾਉਂਦੇ, ਜਿਸ ਦੀ ਰਗੜ ਤੋਂ ਅੱਗ ਨਿਕਲ ਪੈਂਦੀ ਸੀ. ਵੇਦਾਂ ਵਿੱਚ ਇਸ ਅੱਗ ਨੂੰ ਸੁੱਚੀ ਮੰਨਕੇ ਯੱਗਾਂ ਲਈ ਵਰਤਣਾ ਉੱਤਮ ਦੱਸਿਆ ਹੈ।
੪ ਸ਼ਸਤ੍ਰਨਾਮਮਾਲਾ ਵਿੱਚ ਵਿਨਾਸ਼ ਕਰਨ ਵਾਲੀ (ਵੈਰਣ), ਅਤੇ ਅਰਿ (ਵੈਰੀ) ਦੀ ਫੌਜ ਲਈ ਭੀ ਅਰਣੀ ਸ਼ਬਦ ਆਇਆ ਹੈ.

**ਸੁਕ.** ਸੰ. ਸ਼ੁਸ੍ਕ. ਵਿ-ਖੁਸ਼ਕ. "ਸਾਇਰ ਭਰੇ ਕਿ ਸੁਕ ?" (ਵਾਰ ਮਾਝ ਮ: ੧) ੨ ਸੰ. ਸ਼ੁਕ. ਸੰਗ੍ਯਾ—ਤੋਤਾ. ਕੀਰ। ੩ ਰਾਵਣ ਦਾ ਇੱਕ ਮੰਤ੍ਰੀ. "ਜਬ ਸੁਕ ਕੇ ਵਚਨਨ ਦਸਸੇ ਦਈ ਵਤਾਈ ਤਾਹਿ." (ਹਨੂ)
੪ ਵ੍ਯਾਸ ਮੁਨੀ ਦਾ ਪੁਤ੍ਰ ਇੱਕ ਰਿਖੀ, ਜਿਸ ਦਾ ਪ੍ਰਸਿੱਧ ਨਾਉਂ ਸ਼ੁਕਦੇਵ ਹੈ. ਮਹਾਭਾਰਤ ਵਿੱਚ ਲਿਖਿਆ ਹੈ ਕਿ ਵ੍ਯਾਸ ਹਵਨ ਕਰਨ ਲਈ ਅਰਣੀ ਲੱਕੜ ਘਸਾਕੇ ਅੱਗ ਕੱਢਣ ਦਾ ਯਤਨ ਕਰ ਰਿਹਾ ਸੀ, ਇਤਨੇ ਵਿੱਚ ਘ੍ਰਿਤਾਚੀ ਅਪਸਰਾ ਆਈ, ਜਿਸ ਨੂੰ ਦੇਖਕੇ ਰਿਖੀ ਦਾ ਵੀਰਯ ਅਰਣੀ ਵਿੱਚ ਡਿਗਪਿਆ. ਘ੍ਰਿਤਾਚੀ ਰਿਖੀ ਤੋਂ ਡਰਦੀ ਕਿ ਕਿਤੇ ਸ੍ਰਾਪ ਨਾ ਦੇਦੇਵੇ. [illegible] ਦਾ ਰੂਪ ਧਾਰਕੇ ਉੱਥੋਂ ਉਡਗਈ. ਵ੍ਯਾਸ ਦੇ ਵੀਰਯ ਤੋਂ ਸੁਕ ਅਰਣੀ ਵਿੱਚੋਂ ਹੀ ਪੈਦਾ ਹੋਗਿਆ. ਪਿਤਾ ਨੇ ਨਾਉਂ ਸੁਕ ਇਸ ਲਈ ਰੱਖਿਆ ਕਿ ਘ੍ਰਿਤਾਚੀ ਨੇ ਤੋਤੀ ਦੀ ਸ਼ਕਲ ਬਣਾ ਲਈ ਸੀ.† ਸੁਕਦੇਵ ਨੂੰ ਵ੍ਯਾਸ ਨੇ ਬ੍ਰਹਮਵਿਦ੍ਯਾ ਪ੍ਰਾਪਤ ਕਰਨ ਲਈ ਰਾਜਾ ਜਨਕ ਪਾਸ ਭੇਜਿਆ. ਸੁਕ ਵਡਾ ਪ੍ਰਸਿੱਧ ਗ੍ਯਾਨੀ ਹੋਇਆ ਹੈ. "ਸੁਕ ਜਨਕ ਪਗੀ ਲਗਿ ਧਿਆਵੈਗੋ." (ਕਾਨ ਮ: ੪) ੫ ਵਸਤ੍ਰ। ੬ ਪਗੜੀ. ਸ਼ਾਖਾ.

† ਕਈ ਪੁਸ੍ਤਕਾਂ ਅਨੁਸਾਰ ਘ੍ਰਿਤਾਚੀ [illegible] ਸੁਕ [illegible] (ਤੋਤੀ) ਲਿਖੀ ਹੈ.

**ਪਰਿਕਿਤ.** ਵਿ—ਚਾਰੇ ਪਾਸੇ ਫੈਲਿਆ ਹੋਇਆ. ਚੁਫੇਰਿਓਂ ਘੇਰਿਆ ਹੋਇਆ।
੨ ਸੰਗ੍ਯਾ—ਇੱਕ ਚੰਦ੍ਰਵੰਸ਼ੀ ਰਾਜਾ, ਜੋ ਉੱਤਰਾ ਦੇ ਉਦਰ ਤੋਂ ਅਭਿਮਨ੍ਯੁ ਦਾ ਪੁਤ੍ਰ, ਅਰਜੁਨ ਦਾ ਪੋਤਾ ਅਤੇ ਜਨਮੇਜਯ ਦਾ ਪਿਤਾ ਸੀ. ਅਸ਼੍ਵੱਥਾਮਾ ਨੇ ਇਸ ਨੂੰ ਗਰਭ ਵਿੱਚ ਹੀ ਮਾਰਦਿੱਤਾ ਸੀ, ਪਰ ਕ੍ਰਿਸ਼ਨ ਜੀ ਨੇ ਇਸ ਨੂੰ ਜੀਵਨ ਬਖ਼ਸ਼ਿਆ; ਇਸੇ ਕਾਰਣ ਨਾਮ ਪਰਿਕਿਤ ਹੋਇਆ.

ਜਦ ਯੁਧਿਸ਼੍ਠਿਰ ਰਾਜ ਤ੍ਯਾਗਕੇ ਹਿਮਾਲਯ ਨੂੰ ਗਿਆ, ਤਦ ਹਸ੍ਤਿਨਾਪੁਰ ਅਤੇ ਇੰਦ੍ਰਪ੍ਰਸ੍ਥ ਦਾ ਰਾਜਾ ਪਰਿਕਿਤ ਹੋਇਆ. ਇਸ ਦੀ ਮੌਤ ਸੱਪ ਦੇ ਡੰਗ ਨਾਲ ਹੋਈ ਸੀ, ਜਿਸ ਲਈ ਇਸ ਦੇ ਪੁਤ੍ਰ ਜਨਮੇਜਯ ਨੇ ਸਰਪਾਂ ਦਾ ਨਾਸ਼ ਕਰਨ ਲਈ ਸਰਪਮੇਧ ਯਗ੍ਯ ਕੀਤਾ

**ਅਸ਼੍ਵਮੇਧ.** ਉਹ ਜੱਗ, ਜਿਸ ਵਿੱਚ ਅਸ਼੍ਵ (ਘੋੜਾ) ਮੇਧ (ਮਾਰਿਆ) ਜਾਵੇ. ਜਿਸ ਜੱਗ ਵਿੱਚ ਘੋੜੇ ਦੀ ਕੁਰਬਾਨੀ ਹੋਵੇ. ਪੁਰਾਣੇ ਸਮੇਂ ਇਹ ਜੱਗ ਦੋ ਸੰਕਲਪ ਧਾਰਕੇ ਕੀਤਾਜਾਂਦਾ ਸੀ, ਅਰਥਾਤ—ਸਾਰੇ ਦੇਸ਼ ਵਿੱਚ ਆਪਣੀ ਹੁਕੂਮਤ ਸਿੱਧ ਕਰਨ ਲਈ, ਜਾਂ ਔਲਾਦ ਵਾਸਤੇ.

ਜੱਗ ਦੀ ਵਿਧੀ ਇਉਂ ਹੈ:—ਇੱਕ ਚਿੱਟੇ ਰੰਗ ਦਾ ਘੋੜਾ ਵੇਦਮੰਤ੍ਰਾਂ ਨਾਲ ਅਭਿਮੰਤ੍ਰਿਤ ਕਰਕੇ ਖੁਲ੍ਹਾ ਛੱਡਦਿੱਤਾ ਜਾਂਦਾ ਸੀ, ਜਿਸ ਦੇ ਮੱਥੇ ਪੁਰ ਜੱਗ ਕਰਨ ਵਾਲੇ ਰਾਜੇ ਦਾ ਨਾਉਂ ਅਤੇ ਪ੍ਰਤਾਪ ਲਿਖਿਆਹੁੰਦਾ ਸੀ. ਘੋੜੇ ਦੇ ਪਿੱਛੇ ਪਿੱਛੇ ਫ਼ੌਜ ਦੇ ਸਰਦਾਰ ਫ਼ੌਜ ਲੈਕੇ ਚਲਦੇ ਸਨ. ਘੋੜਾ ਆਪਣੀ ਇੱਛਾ ਅਨੁਸਾਰ ਇੱਕ ਵਰ੍ਹਾ ਦੇਸ਼ ਦੇਸ਼ਾਂਤਰਾਂ ਵਿੱਚ ਫਿਰਦਾ ਰਹਿੰਦਾ ਸੀ. ਜੋ ਰਾਜਾ, ਘੋੜੇ ਦੇ ਸ੍ਵਾਮੀ ਦੀ ਹੁਕੂਮਤ ਮੰਨਣੀ ਪਸੰਦ ਨਹੀਂ ਕਰਦਾ ਸੀ. ਓਹ ਆਪਣੇ ਇਲਾਕੇ ਵਿੱਚ ਆਏ ਘੋੜੇ ਨੂੰ ਬੰਨ੍ਹਲੈਂਦਾ ਸੀ. ਇਸ ਪੁਰ ਦੋਹਾਂ ਧਿਰਾਂ ਘੋਰ ਯੁੱਧ ਛਿੜ ਪੈਂਦਾ ਸੀ. ਜੇ ਘੋੜਾ ਛੁਡਾਇਆ ਨਾ ਜਾਂਦਾ ਤਦ ਜੱਗ ਨਹੀਂ ਹੋਸਕਦਾ ਸੀ, ਅਤੇ ਜੇ ਘੋੜਾ ਛੁਡਾਲਿਆ ਜਾਂਦਾ, ਤਦ ਹਾਰੇਹੋਏ ਰਾਜੇ ਨੂੰ ਜੱਗ ਕਰਨ ਵਾਲੇ ਦੀ ਈਨ ਮੰਨਣੀ ਪੈਂਦੀ ਸੀ. ਇੱਕ ਸਾਲ ਦੇ ਸਫਰ ਪਿੱਛੋਂ ਘੋੜੇ ਨੂੰ ਰਾਜਧਾਨੀ ਵਿੱਚ ਵਾਪਿਸ ਲੇ ਆਉਂਦੇ ਸਨ, ਅਤੇ ਜਿਨ੍ਹਾਂ ਰਾਜਿਆਂ ਦੇ ਦੇਸ਼ ਥਾਣੀਂ ਘੋੜਾ ਬੇਰੋਕ ਫਿਰ ਆਇਆ ਹੈ, ਉਨ੍ਹਾਂ ਸਭਨਾਂ ਨੂੰ ਜੱਗ ਵਿੱਚ ਹਾਜ਼ਰ ਹੋਣਾਪੈਂਦਾ ਸੀ. ਬ੍ਰਾਹਮਣਾਂ ਦੀ ਦੱਸੀ ਵਿਧੀ ਅਨੁਸਾਰ ਇੱਕ ਭਾਰੀ ਜੱਗਮੰਡਪ ਰਚਿਆਜਾਂਦਾ ਸੀ, ਜਿਸ ਦੇ ਵਿਚਕਾਰ ਇੱਕ ਵੇਦੀ, ਸਵਾ ਸਵਾ ਗਜ ਚੌੜੇ ਅਤੇ ਸੱਤ ਸੱਤ ਗਜ ਲੰਮੇ ੨੧ ਥੰਮ੍ਹਿਆਂ ਉੱਪਰ ਰਚੀ ਜਾਂਦੀ ਸੀ, ਅਤੇ ਹਵਨ ਲਈ ੧੮ ਕੁੰਡ ਬਣਾਏਜਾਂਦੇ ਸਨ, ਜਿਨ੍ਹਾਂ ਵਿੱਚ ਅਨੇਕ ਪੰਛੀ ਅਤੇ ਚੁਪਾਏ ਸੁੱਟਕੇ ਹੋਮ ਕੀਤੇ ਜਾਂਦੇ ਸਨ, ਜਿਨ੍ਹਾਂ ਦੀ ਗੰਧ (ਬੂ) ਰਾਣੀ ਸਮੇਤ ਰਾਜਾ ਲੈਂਦਾ ਸੀ. ਅੰਤ ਨੂੰ ਵੇਦਮੰਤ੍ਰਾਂ ਦਾ ਪਾਠ ਕਰਦੇ ਹੋਏ, ਘੋੜੇ ਨੂੰ ਸਨਾਨ ਕਰਾਕੇ ਬੇਤ ਦੀ ਚਟਾਈ ਉੱਪਰ ਖੜਾ ਕਰਕੇ, ਰਾਜੇ ਤੇ ਰਾਣੀ ਦੇ ਹੱਥੋਂ, ਝਟਕਵਾਇਆ ਜਾਂਦਾ ਸੀ, ਇਸ ਵੇਲੇ ਸਭ ਪਾਸਿਓਂ ਜੈਕਾਰ ਦੀ ਧੁਨੀ ਮਚ ਉਠਦੀ ਸੀ.

ਜੇ ਸੰਤਾਨ ਦੀ ਇੱਛਾ ਲਈ ਅਸ਼੍ਵਮੇਧ ਕੀਤਾ ਜਾਂਦਾ, ਤਦ ਰਾਤ ਨੂੰ ਘੋੜੇ ਦੀ ਲੋਥ ਨਾਲ ਰਾਣੀ ਸੌਂਦੀ ਸੀ. ਹਿੰਦੂਆਂ ਦਾ ਨਿਸ਼ਚਾ ਸੀ ਕਿ ੧੦੦ ਅਸ਼੍ਵਮੇਧ ਜੱਗ ਕਰਨ ਨਾਲ ਇੰਦ੍ਰ ਪਦਵੀ ਪ੍ਰਾਪਤ ਹੋਜਾਂਦੀ ਹੈ, ਏਸੇ ਲਈ ਪੁਰਾਣਾਂ ਵਿੱਚ ਦੇਖੀਦਾ ਹੈ ਕਿ ਇੰਦ੍ਰ ਨੇ ਜੱਗਾਂ ਵਿੱਚ ਅਕਸਰ ਵਿਘਨ ਪਾਏ.

ਵਾਲਮੀਕਿ ਰਾਮਾਇਣ ਬਾਲਕਾਂਡ ਦੇ ੧੪ ਵੇਂ ਅਧ੍ਯਾਯ ਵਿੱਚ ਜ਼ਿਕਰ ਆਉਂਦਾ ਹੈ ਕਿ ਦਸ਼ਰਥ ਦੇ ਅਸ਼੍ਵਮੇਧ ਜੱਗ ਵਿੱਚ ਤਿੰਨ ਸੌ ਪਸ਼ੂ ਬਲਿਦਾਨ ਲਈ ਖੂੰਟਿਆਂ ਨਾਲ ਬੰਨ੍ਹੇ ਗਏ ਸਨ, ਅਤੇ ਘੋੜੇ ਨੂੰ ਕੌਸ਼ੱਲ੍ਯਾ ਆਦਿ ਰਾਣੀਆਂ ਨੇ ਖੜਗ ਨਾਲ ਝਟਕਾਇਆ ਸੀ ਅਤੇ ਰਾਤ ਨੂੰ ਇਸ ਨਾਲ ਸੁੱਤੀਆਂ ਸਨ।
੨ ਰਾਜਾ ਜਨਮੇਜਯ ਦਾ ਇੱਕ ਪੁਤ੍ਰ.